# ਗੁਰਮਤਿ ਸੰਗੀਤ
# ਕੀਰਤਨੀ ਆਸਾ ਦੀ ਵਾਰ

(ਰਾਗ ਆਸਾ 'ਤੇ ਆਧਾਰਿਤ)

ਡਾ. ਕੰਵਲਜੀਤ ਸਿੰਘ

# Gurmat Sangeet: Keertani Aasaa Dee Vaar

# ਗੁਰਮਤਿ ਸੰਗੀਤ: ਕੀਰਤਨੀ ਆਸਾ ਦੀ ਵਾਰ

(ਰਾਗ ਆਸਾ 'ਤੇ ਆਧਾਰਿਤ)

ਡਾ. ਕੰਵਲਜੀਤ ਸਿੰਘ

ਏ. ਪੀ. ਸਿੰਘ

ਗੁਰਮਤਿ ਪ੍ਰਕਾਸ਼ਨ

Gurmat Sangeet: Keertanee Aasaa Dee Vaar (Raag Aasaa Tay Adhaarit)

by Dr. Kanwaljit Singh
A. P. Singh
Email :- drkanwaljitsingh@gmail.com

+91- 981 537 2017, +91 175 228 3020, +91 183 248 2640

ISBN: 978-93-80210-06-3

Year : 2010

Price :- 120
**$ - 12**
**£ - 9**
Published By:- Gurmat Prakashan
LIG-13 Phase-1 Urban Estate, Patiala. 147002
Ph-9815616558, 0175-2280226
Website :- www.gurmatprakashan.in
Email:-gurmatprakashan@yahoo.co.in

Printed at:- Anand Sons, New Delhi

# ਸਮਰਪਣ

ਪੂਜਨੀਕ ਮਾਤਾ ਪਰਮਜੀਤ ਕੌਰ ਜੀ
ਨੂੰ ਜਿਨ੍ਹਾਂ ਨੇ ਆਪਨਾ ਸੰਪੂਰਨ ਜੀਵਨ
ਗੁਰਮਤਿ ਆਸ਼ੇ ਅਨੁਸਾਰੀ ਬਤੀਤ ਕਰਦਿਆਂ
ਸੰਗਤਾਂ ਨੂੰ ਕੀਰਤਨ ਨਾਲ ਜੋੜੀ ਰਖਿਆ
ਅਤੇ ਸ਼ਬਦ-ਕੀਰਤਨ ਦੀ ਦਾਤ
ਮੇਰੀ ਝੋਲੀ ਵੀ ਪਾਈ

## ਆਦਿਕਾ

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਮੁੱਚੀ ਬਾਣੀ ਸੰਗੀਤਕ ਸਿਰਲੇਖਾਂ ਅਤੇ ਸੰਕੇਤਾਂ ਨਾਲ ਵਿਉਂਤਬਧ ਕਰਕੇ, ਸਿੱਖ ਧਰਮ ਦੇ ਇਸ ਮਹਾਨ ਗ੍ਰੰਥ ਨੂੰ ਜਿਥੇ ਗੁਰੂ ਦਾ ਦਰਜਾ ਪ੍ਰਦਾਨ ਕੀਤਾ ਗਿਆ ਹੈ ਉਥੇ ਗੇਯ ਰਚਨਾ ਵਜੋਂ ਪਰਚਾਰਿਆ ਤੇ ਵਿਵਹਾਰਿਆ ਗਿਆ। ਸਿੱਖ ਗੁਰੂ ਸਾਹਿਬਾਂ ਨੇ ਜਨ ਸਾਧਾਰਣ ਤਾਈਂ ਸੁਦ੍ਰਿੜ ਸੰਵਾਦ ਰਚਾਉਣ ਲਈ ਸ਼ਥਾਨਕ ਭਾਸ਼ਾ ਤੇ ਗਾਇਨ ਸ਼ੈਲੀਆਂ ਦਾ ਪ੍ਰਯੋਗ ਕੀਤਾ। ਸ਼ਬਦ ਕੀਰਤਨ ਸਿੱਖੀ ਜੀਵਨ ਦੇ ਹਰਇਕ ਸੰਸਕਾਰ ਨਾਲ ਜੁੜਿਆ ਹੋਇਆ ਹੈ।

ਗੁਰਮਤਿ ਸੰਗੀਤ ਦੀਆਂ ਗਾਇਨ ਸ਼ੈਲੀਆਂ ਵਿਚ ਵਾਰ ਵਰਗੀ ਲੋਕ ਸੰਗੀਤਕ ਅੰਗ ਦੀ ਗਾਇਨ ਸ਼ੈਲੀ ਨੂੰ ਵੀ ਰਾਗ ਦੇ ਅੰਕੁਸ਼ ਹੇਠ ਰੱਖ ਕੇ ਇਸਦੇ ਪ੍ਰਸਤੁਤੀਕਰਨ ਨੂੰ ਸਿੱਖ ਗੁਰੂ ਸਾਹਿਬਾਂ ਵਲੋਂ ਮੌਲਿਕਤਾ ਪ੍ਰਦਾਨ ਕੀਤੀ ਗਈ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 17 ਰਾਗਾਂ ਦੇ ਅੰਤਰਗਤ ਕੁਲ 22 ਵਾਰਾਂ ਅੰਕਿਤ ਕੀਤੀਆਂ ਗਈਆਂ ਹਨ, ਜਿਨ੍ਹਾਂ ਵਿਚੋਂ 9 ਵਾਰਾਂ 'ਤੇ ਇਨ੍ਹਾਂ ਦੇ ਗਾਇਨ ਹਿਤ ਧੁਨੀਆਂ ਦੇ ਸੰਕੇਤ ਵੀ ਦਰਜ ਕੀਤੇ ਗਏ ਹਨ। ਵਾਰਾਂ ਉਤੇ ਧੁਨੀਆਂ ਦੇ ਸਿਰਲੇਖ ਸੰਕੇਤ ਕਰਦੇ ਹਨ ਕਿ ਇਸ ਵਾਰ ਨੂੰ ਰਾਗਾਤਮਿਕ ਨਿਯਮਾਂ ਦੀ ਹੱਦ ਅੰਦਰ ਰਹਿ ਕੇ ਧੁਨੀ ਵਿਸ਼ੇਸ਼ ਦੇ ਛੰਦ ਦੇ ਅੰਤਰਗਤ ਗਇਨ ਕਰਨਾ ਹੈ।

ਆਸਾ ਦੀ ਵਾਰ ਦਾ ਗਾਇਨ ਗੁਰੂ ਨਾਨਕ ਦੇਵ ਜੀ ਦੇ ਵੇਲੇ ਤੋਂ ਹੀ ਆਰੰਭ ਹੋ ਗਿਆ ਸੀ। ਵਰਤਮਾਨ ਸਮੇਂ ਆਸਾ ਦੀ ਵਾਰ ਦੇ ਗਾਇਨ ਦਾ ਘੇਰਾ ਹੋਰ ਵੀ ਵਿਸ਼ਾਲ ਹੋ ਗਿਆ ਹੈ। ਛੰਤਾਂ ਤੇ ਸਲੋਕਾਂ ਦੇ ਨਾਲ ਨਾਲ ਇਹ੍ਹਾਂ ਵਿਚਲੇ ਭਾਵਾਂ ਦੇ ਅਨੁਕੂਲ ਪ੍ਰਮਾਣ ਰੂਪ ਵਿਚ ਸ਼ਬਦ ਵੀ ਗਾਇਨ ਕੀਤੇ ਜਾਂਦੇ ਹਨ। ਆਸਾ ਦੀ ਵਾਰ ਦੇ ਗਾਇਨ ਵਿਚ ਰਾਗ ਆਸਾ ਦੇ ਨਾਲ ਨਾਲ ਸਵੇਰ ਦੇ ਹੋਰ ਰਾਗਾਂ (ਭੈਰਉ, ਟੋਡੀ, ਗੂਜਰੀ ਆਦਿ) ਦਾ ਪ੍ਰਯੋਗ ਕੁਝ ਰਾਗੀ ਸਿੰਘ ਕਰ ਰਹੇ ਹਨ। ਆਸਾ ਰਾਗ 'ਤੇ ਆਧਾਰਿਤ ਸੰਪੂਰਣ ਆਸਾ ਦੀ ਵਾਰ ਦਾ ਕੀਰਤਨ ਸੁਣਨ ਨੂੰ ਨਹੀਂ ਮਿਲਦਾ।

ਸ਼ਬਦ ਕੀਰਤਨ ਦੇ ਜਿਗਿਆਸੂਆਂ ਅਤੇ ਸਿਖਿਆਰਥੀਆਂ ਲਈ ਹੱਥਲੀ ਪੁਸਤਕ ਵਿਚ ਆਸਾ ਦੀ

ਵਾਰ ਦੇ ਸੰਪੂਰਣ 24 ਛਕਿਆਂ ਦੇ ਅੰਤਰਗਤ ਗਾਇਨ ਕੀਤੇ ਜਾਣ ਵਾਲੇ ਛੰਤਾਂ, ਸਲੋਕਾਂ ਅਤੇ ਪਉੜੀਆਂ ਨੂੰ ਰਾਗ ਆਸਾ ਦੇ ਅੰਤਰਗਤ ਰਹਿੰਦਿਆਂ ਪਰੰਪਰਾਗਤ ਰੀਤਾਂ ਦੇ ਆਧਾਰ 'ਤੇ ਰਾਗਬੱਧ ਅਤੇ ਸੁਰਲਿਪੀਬਧ ਕਰਨ ਦਾ ਨਿਮਾਣਾ ਜਿਹਾ ਯਤਨ ਕੀਤਾ ਗਿਆ ਹੈ, ਤਾਂ ਜੋ ਆਸਾ ਦੀ ਵਾਰ ਦੇ ਕੀਰਤਨ ਵਿਚ ਵੀ ਗੁਰੂ ਸਾਹਿਬਾਂ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸੰਗੀਤਕ ਸਿਰਲੇਖਾਂ ਅਤੇ ਸੰਕੇਤਾਂ ਵਿਚਲੇ ਨਿਰਦੇਸ਼ਾਂ ਦੀ ਪੂਰਣ ਰੂਪ ਵਿਚ ਪਾਲਣਾ ਕਰਦੇ ਹੋਏ, ਆਸਾ ਦੀ ਵਾਰ ਦੀ ਕੀਰਤਨ ਚੌਕੀ ਲਗਾਈ ਜਾ ਸਕੇ। ਪੁਸਤਕ ਵਿਚ ਆਸਾ ਦੀ ਵਾਰ ਬਾਣੀ ਅੰਕਿਤ ਕਰਦਿਆਂ ਕਈਂ ਥਾਈਂ ਅੱਖਰ ਬੋਲਡ (ਗੂੜੇ) ਕੀਤੇ ਗਏ ਹਨ। ਇਨਾਂ ਦੇ ਦਰੁਸਤ ਉਚਾਰਣ ਲਈ ਨਵੇਂ ਕੀਰਤਨੀਆਂ ਨੂੰ ਵਧੇਰੇ ਸੁਚੇਤ ਹੋਣ ਦੀ ਜ਼ਰੂਰਤ ਹੈ। ਬਾਣੀ ਦੇ ਭਾਵ ਨੂੰ ਸਹੀਂ ਸੰਦਰਭ ਵਿਚ ਪਸਾਰਿਤ ਕਰਨ ਹਿਤ ਕਈ ਥਾਈਂ ਸਾਧਾਰਣ ਤੋਂ ਕੁਝ ਜ਼ਿਆਦਾ ਸਪੇਸ (ਖਾਲੀ ਥਾਂ) ਰੱਖੀ ਗਈ ਹੈ ਤਾਂ ਜੋ ਉਚਾਰਣ ਵਿਚ ਵਕਫਾ ਰਖਿਆ ਜਾ ਸਕੇ।

ਅਕਾਲ ਪੁਰਖ ਵਾਹਿਗੁਰੂ ਦੀ ਮਿਹਰ ਸਦਕਾ ਇਹ ਕਠਿਨ ਕਾਰਜ ਗੁਰਮਤਿ ਸੰਗੀਤ ਪ੍ਰੇਮੀਆਂ ਸਨਮੁਖ ਗੁਰਮਤਿ ਸੰਗੀਤ ਪ੍ਰਕਾਸ਼ਨ (ਪਟਿਆਲਾ) ਰਾਹੀਂ ਪ੍ਰਸਤੁਤ ਕੀਤਾ ਜਾ ਰਿਹਾ ਹੈ। ਇਸ ਕਾਰਜ ਵਿਚ ਮੇਰੇ ਛੋਟੇ ਭ੍ਰਾਤਾ ਸ੍ਰ. ਤਰਨਜੀਤ ਸਿੰਘ ਅਤੇ ਬੇਟੀ ਸਵਰਲੀਨ ਦਾ ਵਿਸ਼ੇਸ਼ ਯੋਗਦਾਨ ਰਿਹਾ ਹੈ, ਜਿਨ੍ਹਾਂ ਨੇ ਗੁਰਬਾਣੀ ਦੀ ਸ਼ੁਧਤਾ, ਸੁਰਲਿਪੀਆਂ ਦੀ ਪਰੂਫ ਚੈਕਿੰਗ ਦੇ ਨਾਲ ਨਾਲ ਕਈ ਵਡਮੁੱਲੇ ਸੁਝਾਅ ਦੇ ਕੇ ਇਸ ਪੁਸਤਕ ਨੂੰ ਛਪਾਈਯੋਗ ਬਣਾਇਆ। ਮੇਰੇ ਪਿਤਾ ਜੀ ਇੰਜੀਨੀਅਰ ਦਲੀਪ ਸਿੰਘ ਜੀ ਦੀ ਪ੍ਰੇਰਣਾ ਨੇ ਇਹ ਕਾਰਜ ਕਰਨ ਦਾ ਉੱਦਮ ਬਖ਼ਸ਼ਿਆ ਅਤੇ ਬਚਪਨ ਤੋਂ ਹੀ ਗੁਰੂ ਘਰ ਦੇ ਨਾਲ ਜੋੜ ਕੇ ਰਖਿਆ। ਉਮੀਦ ਹੈ ਕਿ ਇਹ ਕਾਰਜ ਗੁਰਮਤਿ ਸੰਗੀਤ ਪ੍ਰੇਮੀਆਂ ਦੀ ਸਰਪ੍ਰਸਤੀ ਵਿਚ ਵੱਧ ਤੋਂ ਵੱਧ ਪਾਠਕਾਂ ਅਤੇ ਕੀਰਤਨੀਆਂ ਤੱਕ ਪੁੱਜੇਗਾ। ਆਪ ਜੀ ਦੇ ਵਡਮੁੱਲੇ ਸੁਝਾਅ ਭਵਿਖ ਵਿਚ ਸਾਡਾ ਮਾਰਗ ਦਰਸ਼ਨ ਕਰਨਗੇ।

**(ਡਾ. ਕੰਵਲਜੀਤ ਸਿੰਘ)**
ਗੁਰਮਤਿ ਸੰਗੀਤ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ।
(dr.kanwaljitsingh@gmail.com)
+91- 981 537 2017, +91 175 228 3020, +91 183 248 2640

# ਆਸਾ ਦੀ ਵਾਰ ਦੀ ਕੀਰਤਨ ਚੌਕੀ: ਇਕ ਵਿਸ਼ਲੇਸ਼ਣ

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਮੁੱਚੀ ਬਾਣੀ ਸੰਗੀਤਕ ਸਿਰਲੇਖਾਂ ਅਤੇ ਸੰਕੇਤਾਂ ਨਾਲ ਵਿਉਂਤਬਧ ਕਰਕੇ, ਸਿੱਖ ਧਰਮ ਦੇ ਇਸ ਮਹਾਨ ਗ੍ਰੰਥ ਨੂੰ ਜਿਥੇ ਗੁਰੂ ਦਾ ਦਰਜਾ ਪ੍ਰਦਾਨ ਕੀਤਾ ਗਿਆ ਹੈ ਉਥੇ ਗੇਯ ਰਚਨਾ ਵਜੋਂ ਪਰਚਾਰਿਆ ਤੇ ਵਿਵਹਾਰਿਆ ਗਿਆ। ਸ਼ਬਦ ਕੀਰਤਨ ਸਿੱਖ ਧਰਮ ਦਾ ਅਨਿੱਖੜ ਅੰਗ ਹੈ। ਗੁਰਬਾਣੀ ਦਾ ਗਾਇਨ ਸਿੱਖੀ ਜੀਵਨ ਦੇ ਹਰਇਕ ਸੰਸਕਾਰ ਨਾਲ ਜੁੜਿਆ ਹੋਇਆ ਹੈ। ਸਿੱਖ ਗੁਰੂ ਸਾਹਿਬਾਂ ਨੇ ਜਨ ਸਾਧਾਰਣ ਤਾਈਂ ਸੁਦ੍ਰਿੜ ਸੰਵਾਦ ਰਚਾਉਣ ਲਈ ਸਥਾਨਕ ਸੰਚਾਰ ਜੁਗਤਾਂ ਦਾ ਪ੍ਰਯੋਗ ਕੀਤਾ। ਵਾਰ ਗਇਨ/ਕਾਵਿ ਸ਼ੈਲੀ ਨੇ ਸਿੱਖ ਸੰਗਤਾਂ ਵਿਚ ਵਿਸ਼ੇਸ਼ ਉਤਸ਼ਾਹ ਪੈਦਾ ਕਰਨ ਵਿਚ ਭਰਪੂਰ ਯੋਗਦਾਨ ਪਾਇਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਅੰਤਰਗਤ ਇਕ ਵਿਚਾਰ ਦੇ ਵਿਭਿੰਨ ਪਹਿਲੂਆਂ ‘ਤੇ ਚਰਚਾ ਕਰਦੀਆਂ ਪਉੜੀਆਂ ਦੇ ਸਮੂਹ ਨੂੰ ਵਾਰ ਵਜੋਂ ਅੰਕਿਤ ਕੀਤਾ ਗਿਆ ਹੈ। ਗੁਰਮਤਿ ਸੰਗੀਤ ਦੀਆਂ ਗਇਨ ਸ਼ੈਲੀਆਂ ਵਿਚ ਵਾਰ ਵਰਗੀ ਲੋਕ ਸੰਗੀਤਕ ਅੰਗ ਦੀ ਗਾਇਨ ਸ਼ੈਲੀ ਨੂੰ ਵੀ ਰਾਗ ਦੇ ਅੰਕੁਸ਼ ਹੇਠ ਰੱਖ ਕੇ ਇਸਦੇ ਪ੍ਰਸਤੁਤੀਕਰਨ ਨੂੰ ਸਿੱਖ ਗੁਰੂ ਸਾਹਿਬਾਂ ਵਲੋਂ ਮੌਲਿਕਤਾ ਪ੍ਰਦਾਨ ਕੀਤੀ ਗਈ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 17 ਰਾਗਾਂ ਦੇ ਅੰਤਰਗਤ ਕੁਲ 22 ਵਾਰਾਂ ਅੰਕਿਤ ਕੀਤੀਆਂ ਗਈਆਂ ਹਨ, ਜਿਨ੍ਹਾਂ ਵਿਚੋਂ 9 ਵਾਰਾਂ ‘ਤੇ ਇਨ੍ਹਾਂ ਦੇ ਗਾਇਨ ਹਿਤ ਰਾਗ ਅਤੇ ਧੁਨੀਆਂ ਦੇ ਸੰਕੇਤ ਵੀ ਦਰਜ ਕੀਤੇ ਗਏ ਹਨ। ਵਾਰਾਂ ਉਤੇ ਧੁਨੀਆਂ ਦੇ ਸਿਰਲੇਖ ਸੰਕੇਤ ਕਰਦੇ ਹਨ ਕਿ ਇਸ ਵਾਰ ਨੂੰ ਰਾਗਾਤਮਿਕ ਨਿਯਮਾਂ ਦੀ ਹੱਦ ਅੰਦਰ ਰਹਿ ਕੇ ਧੁਨੀ ਵਿਸ਼ੇਸ਼ ਦੇ ਛੰਦ ਦੇ ਅੰਤਰਗਤ ਗਾਇਨ ਕਰਨਾ ਹੈ। ਗੁਰੂ ਸਾਹਿਬ ਦੁਆਰਾ ਜਨ-ਸਾਧਾਰਣ ਵਿਚ ਮਕਬੂਲ ਤੇ ਸੰਚਾਰਿਤ ਧਾਰਨਾਵਾਂ ਦੇ ਆਧਾਰ ‘ਤੇ ਵਾਰਾਂ ਦੇ ਕਾਵਿਕ ਸਰੂਪ ਅਤੇ ਭਾਵ ਨੂੰ ਪ੍ਰਬਲ ਅਤੇ ਪ੍ਰਚੰਡ ਰੂਪ ਵਿਚ ਦ੍ਰਿੜ ਕਰਵਾਉਣ ਹਿਤ ਇਨ੍ਹਾਂ ਧੁਨੀਆ ਦਾ ਅੰਕਣ ਕੀਤਾ। ਵਰਤਮਾਨ ਵਿਚ ਜਿਥੇ ਵੀ ਸਿੱਖ ਸੰਗਤ ਵਾਸ ਕਰਦੀ ਹੈ, ਉਥੇ ਗੁਰੂਦੁਆਰਾ ਸਾਹਿਬ ਵਿਚ ਸੰਗਤੀ ਕੀਰਤਨ ਮਰਯਾਦਾ ਵਜੋਂ ਨਿਤਾਪ੍ਰਤੀ ਜਾਂ ਜਦੋਂ ਵੀ ਸੰਗਤ ਜੁੜਦੀ ਹੋਵੇ ਸਵੇਰ ਦੇ ਦੀਵਾਨਾ ਵਿਚ ਆਸਾ ਦੀ ਵਾਰ ਦੇ ਕੀਰਤਨ ਦੀ

ਚਲਾਈ ਜਾ ਰਹੀ ਹੈ। ਆਸਾ ਦੀ ਵਾਰ ਦੇ ਕੀਰਤਨ ਦਾ ਪ੍ਰਾਰੰਭ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ ਹੋ ਗਿਆ ਸੀ, ਜੋ ਆਪਨੇ ਵਿਕਸਿਤ ਰੂਪ ਵਿਚ ਵਰਤਮਾਨ ਸਮੇਂ ਸ੍ਰੀ ਗੁਰੂ ਰਾਮਦਾਸ ਜੀ ਦੁਆਰਾ ਉਚਾਰੇ 24 ਛੰਤ ਅਤੇ ਮਹਲਾ ਦੂਜੇ ਦੇ 15 ਸਲੋਕਾਂ ਸਹਿਤ ਗਾਇਨ ਕਰਨ ਦੀ ਪ੍ਰਥਾ ਦੇ ਰੂਪ ਵਿਚ ਅਜਕਲ ਸਾਡੀ ਕੀਰਤਨ ਮਰਿਆਦਾ ਦਾ ਹਿੱਸਾ ਹੈ।

ਗੁਰਮਤਿ ਸੰਗੀਤ ਵਿਚ ਸ਼ਬਦ ਕੀਰਤਨ ਪ੍ਰਸਤੁਤੀ ਨੂੰ ਕੀਰਤਨ ਚੌਕੀ ਵਜੋਂ ਜਾਣਿਆ ਜਾਂਦਾ ਹੈ। ਇਤਿਹਾਸਕ ਗੁਰਦੁਆਰਿਆਂ ਵਿਚ ਨਿਤਾਪ੍ਰਤਿ ਕੀਤੇ ਜਾਣ ਵਾਲੇ ਸ਼ਬਦ ਕੀਰਤਨ ਵਿਚ ਪ੍ਰਯੋਗ ਹੋਣ ਵਾਲੀ ਸਮੱਗਰੀ ਭਾਰਤੀ ਅਧਿਆਤਮ ਸੰਗੀਤ ਪਰੰਪਰਾ ਦਾ ਵਿਲੱਖਣ ਤੇ ਮੌਲਿਕ ਸਰਮਾਇਆ ਹੈ। ਸਿੱਖ ਧਰਮ ਦੇ ਆਰੰਭ ਤੋਂ ਹੀ ਕੀਰਤਨ ਕਰਨ ਦੀ ਪਰੰਪਰਾ ਨੂੰ ਵਿਸ਼ੇਸ਼ ਪਹਿਚਾਣ ਅਤੇ ਵਿਸ਼ੇਸ਼ ਨਾਮ ਦਿੱਤਾ ਗਿਆ ਹੈ। ਭਾਈ ਵੀਰ ਸਿੰਘ ਸ੍ਰੀ ਗੁਰੂ ਨਾਨਕ ਚਮਤਕਾਰ (ਉਤਰਾਰਧ) ਦੇ ਪੰਨਾ 107 'ਤੇ ਲਿਖਦੇ ਹਨ ਕਿ ਗੁਰੂ ਨਾਨਕ ਦੇਵ ਜੀ ਦੁਆਰਾ 'ਆਸਾ ਦੀ ਵਾਰ' ਦੀ ਕੀਰਤਨ ਮਰਿਆਦਾ ਵਿਸ਼ੇਸ਼ ਰੂਪ ਵਿਚ ਪਰਚਾਰਿਤ ਕੀਤੀ ਗਈ। ਇਹ ਮਰਿਆਦਾ ਵਰਤਮਾਨ ਵਿਚ ਵਿਕਸਿਤ ਰੂਪ ਗ੍ਰਹਿਣ ਕਰਕੇ ਸਾਡੀ ਨਿਤਾਪ੍ਰਤਿ ਦੀ ਸੰਗਤੀ ਮਰਿਆਦਾ ਦਾ ਅਟੁਟ ਹਿੱਸਾ ਹੋ ਚੁੱਕੀ ਹੈ। ਗੁਰਮਤਿ ਸੰਗੀਤ ਦੀਆਂ ਵਿਭਿੰਨ ਚੌਕੀਆਂ ਵਿਚੋਂ ਆਸਾ ਦੀ ਵਾਰ ਦੀ ਕੀਰਤਨ ਚੌਕੀ ਪ੍ਰਮੁੱਖ ਅਤੇ ਪੁਰਾਤਨ ਕੀਰਤਨ ਚੌਕੀ ਹੈ।

**ਵਾਰ ਗਾਇਨ/ਕਾਵਿ ਰੂਪ**: ਵਾਰ ਤੋਂ ਭਾਵ ਵੀਰ ਰਸ ਪ੍ਰਧਾਨ ਰਚਨਾ ਤੋਂ ਹੈ। ਵਾਰ ਦੇ ਸ਼ਾਬਦਿਕ ਅਰਥ ਹਨ, ਹਮਲਾ ਕਰਨਾ, ਵਾਰ ਕਰਨਾ ਆਦਿ। ਅੰਗ੍ਰੇਜ਼ੀ ਭਾਸ਼ਾ ਵਿਚ ਇਸ ਦਾ ਰੁਪਾਂਤਰ 'ਅਟੈਕ' ਮਨਿਆ ਜਾਂਦਾ ਹੈ। ਵਾਰ ਇਕ ਜੋਸ਼ੀਲੀ ਕਾਵਿ ਤੇ ਗਾਇਨ ਵੰਨਗੀ ਹੈ। ਇਸ ਦਾ ਸਬੰਧ ਕੁਝ ਕਰਨ ਦੀ ਉਮੰਗ, ਉਤਸ਼ਾਹ ਅਤੇ ਜੋਸ਼ ਨਾਲ ਹੁੰਦਾ ਹੈ। ਵਾਰ ਵਿਚ ਦੁਸ਼ਮਣ ਨਾਲ ਯੁਧ ਕਰਨ, ਯੁਧ ਜਿੱਤਣ, ਹਮਲਾ ਕਰਨ ਆਦਿ ਦੇ ਵਿਚਾਰ ਪ੍ਰਗਟ ਕੀਤੇ ਜਾਂਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਵਾਰਾਂ ਦੇ ਅਧੀਨ ਗੁਰੂ ਸਾਹਿਬਾਂ ਨੇ ਮਨੁੱਖ ਦੇ ਪੰਜ ਵਿਕਾਰਾਂ (ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ) 'ਤੇ ਗੁਰਮਤਿ ਆਸ਼ੇ ਅਨੁਸਾਰ ਜਿਤ ਪ੍ਰਾਪਤ ਕਰਨ ਸਬੰਧੀ ਵਿਚਾਰ ਪ੍ਰਗਟ ਕੀਤੇ ਹਨ। ਭਾਈ ਕਾਨ੍ਹ ਸਿੰਘ ਨਾਭਾ ਮਹਾਨ ਕੋਸ਼, ਪੰਨਾ 109

'ਤੇ ਵਾਰ ਸਬੰਧੀ ਲਿਖਦੇ ਹਨ, 'ਯੁੱਧ ਸਬੰਧੀ ਕਾਵਯ, ਉਹ ਰਚਨਾ ਜਿਸ ਵਿਚ ਸੂਰਬੀਰਤਾ ਦਾ ਵਰਣਨ ਹੋਵੇ।'ਵਿਸ਼ਵ ਪ੍ਰਸਿੱਧ ਗੁਰਮਤਿ ਸੰਗੀਤਾਚਾਰੀਆ ਡਾ. ਗੁਰਨਾਮ ਸਿੰਘ ਅਨੁਸਾਰ 'ਵਾਰ ਦੀ ਰਚਨਾ ਪੌੜੀ ਨਾਮਕ ਛੰਦ ਅਤੇ ਸਲੋਕਾਂ ਉਪਰ ਆਧਾਰਿਤ ਹੂੰਦੀ ਹੈ। ਇਸ ਦੇ ਅੰਤਰਗਤ ਅਧਿਆਤਮ ਮਾਰਗ ਤੇ ਚਲਣ ਵਾਲੇ ਦੁਨੀਆਵੀ ਮੋਹ ਮਾਇਆ, ਵਿਸ਼ੇ ਵਿਕਾਰਾਂ ਨਾਲ ਯੁੱਧ ਦਾ ਵਰਣਨ ਕੀਤਾ ਗਿਆ ਹੁੰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਵਾਰਾਂ ਵਿਚ ਸਮਾਜਿਕ ਸਦਾਚਾਰਕ ਕੀਮਤਾਂ ਦੁਆਰਾ ਅਧਿਆਤਮ ਅਨੁਭਵ ਦਾ ਬੋਧ ਕਰਾਵਾਇਆ ਗਿਆ ਹੈ।'

ਵਾਰ ਦੀ ਪਹਿਲੀ 'ਤੇ ਮੁਖ ਇਕਾਈ ਪਉੜੀ ਹੁੰਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਵਾਰਾਂ ਦੀਆਂ ਪਉੜੀਆਂ ਨਾਲ ਸਲੋਕ ਸ਼ਾਮਿਲ ਕਰਕੇ ਗਾਇਨ ਕਰਨ ਦੀ ਪ੍ਰਥਾ ਗੁਰੂ ਅਰਜਨ ਦੇਵ ਜੀ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਤੋਂ ਹੀ ਚਲੀ ਆ ਰਹੀ ਹੈ। ਪਉੜੀ ਤੋਂ ਪਹਿਲਾਂ ਸਲੋਕ ਦਰਜ ਕਰਨ ਦਾ ਮੂਲ ਮਨੋਰਥ ਪਉੜੀ ਵਿਚਲੇ ਭਾਵਾਂ ਨੂੰ ਸਪਸ਼ਟ ਕਰਨਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਵਾਰਾਂ ਦੇ ਸਲੋਕ ਪਉੜੀ ਦੇ ਭਾਵ ਦੀ ਵਿਆਖਿਆ/ਭੂਮੀਕਾ ਦਾ ਕਾਰਜ ਕਰਦੇ ਹਨ।

ਵਾਰ ਇਕ ਵੀਰ-ਰਸੀ ਲੋਕ ਗਾਇਨ ਸ਼ੈਲੀ ਵੀ ਹੈ, ਜਿਸਦੇ ਅੰਤਰਗਤ ਢਾਡੀ ਜੱਥੇ, ਢਡ ਸਾਰੰਗੀ ਨਾਲ ਸੰਗਤਾਂ ਨੂੰ ਖੜੇ ਹੋ ਕੇ ਇਤਿਹਾਸ ਦੇ ਜਾਂਬਾਜ ਸੂਰਮਿਆਂ, ਯੋਧਿਆਂ ਦੀਆਂ ਵੀਰ-ਗਾਥਾਵਾਂ ਦੀ ਲੋਕ ਅੰਗ ਤੋਂ ਸੰਗੀਤਮਈ ਪ੍ਰਸਤੁਤੀ ਕਰਦੇ ਹਨ। ਪੰਜਾਬ ਦੀ ਲੋਕ ਸੰਗੀਤ ਪਰੰਪਰਾ ਵਿਚ ਵਾਰ ਗਾਇਨ ਦਾ ਵਿਸ਼ੇਸ਼ ਸਥਾਨ ਹੈ। ਵਾਰ ਲੋਕ ਸੰਗੀਤਕ ਖੇਤਰ ਦੀ ਪ੍ਰਸਿੱਖ ਰਚਨਾ ਹੈ ਜਿਸਦਾ ਗਾਇਨ ਢਾਡੀਆਂ ਦੁਆਰਾ ਕੀਤਾ ਜਾਂਦਾ ਹੈ। ਉੱਤਰੀ ਭਾਰਤ ਦੇ ਪੰਜਾਬ ਅਤੇ ਰਾਜਪੁਤਾਨਾ ਖੇਤਰ ਵਿਚ ਇਸ ਦੀ ਵਿਸ਼ੇਸ਼ ਗਾਇਨ ਪਰੰਪਰਾ ਰਹੀ ਹੈ। ਸਮਾਜਿਕ, ਸਭਿਆਚਾਰ ਕਦਰਾਂ ਕੀਮਤਾਂ ਦੇ ਰਾਖੇ ਅਤੇ ਜੁਝਾਰੂ ਨਾਇਕਾਂ ਦੇ ਗੁਣਾਂ ਦਾ ਵਿਖਿਆਣ ਕਰਨ ਵਾਲੀਆਂ ਵਾਰ ਰੂਪੀ ਕਾਵਿ ਰਚਨਾਵਾਂ ਵਾਰ ਗਾਇਨ ਦੀ ਮੁਖ ਸਮੱਗਰੀ ਬਣਦੀਆਂ ਹਨ। ਲੋਕ ਸੰਗੀਤ ਦੀ ਇਸ ਵਿਧਾ ਵਿਚ ਵਾਰ ਗਾਇਕ (ਢਾਡੀ) ਸ੍ਰੋਤਿਆਂ ਵਿਚ ਖੜ੍ਹੇ ਹੋ ਕੇ ਜਿਥੇ ਵਾਰਾਂ ਦਾ ਗਾਇਨ ਕਰਦੇ ਹਨ, ਉਥੇ ਹਰਇਕ ਸਰੋਤੇ ਨਾਲ ਸਿੱਧਾ ਸੰਵਾਦ ਰਚਾਉਂਦੇ ਹਨ। ਸਿੱਖ ਗੁਰੂ ਸਾਹਿਬਾਂ ਨੇ ਲੋਕ

ਗਾਇਨ ਪ੍ਰਵਾਹ ਦੀ ਇਸ ਵੀਰ-ਰਸੀ ਗਾਇਨ ਸ਼ੈਲੀ ਨੂੰ ਅਕਾਲ ਤੱਖਤ ਸਹਿਬ ਵਿਖੇ ਸਿੱਖ ਸੰਗਤਾਂ ਵਿਚ ਵੀਰਤਾ ਦੁਸ਼ਮਨ ਦੇ ਟਾਕਰੇ ਲਈ ਤਿਆਰ-ਬਰ-ਤਿਆਰ ਰਹਿਣ ਦੀ ਭਾਵਨਾ ਦੀ ਪੂਰਤੀ ਹਿਤ ਪਰਚਾਰ ਵਿਚ ਲਿਆਂਦਾ। ਗੁਰੂ ਹਰਗੋਬਿੰਦ ਸਾਹਿਬ ਦੇ ਸਮੇਂ ਭਾਈ ਬਾਬਕ ਇਕ ਪ੍ਰਸਿਧ ਕੀਰਤਨੀਏ ਅਤੇ ਢਾਡੀ ਹੋਏ ਹਨ. ਜਿਨ੍ਹਾਂ ਨੇ ਜੰਗ ਦੇ ਮੈਦਾਨ ਵਿਚ ਵੀ ਆਪਨੇ ਜੋਹਰ ਦਿਖਾਏ। ਨੱਥ ਅਬਦੁੱਲਾ ਵੀ ਇਸ ਸਮੇਂ ਦੇ ਪ੍ਰਮੁੱਖ ਢਾਡੀਆਂ ਵਿਚੋਂ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਵਾਰਾਂ ਤੋਂ ਸਪਸ਼ਟ ਹੁੰਦਾ ਹੈ ਕਿ ਗੁਰੂ ਸਾਹਿਬਾਂ ਨੇ ਵਾਰ ਉਤੇ ਰਾਗ ਦਾ ਅੰਕੁਸ਼ ਲਗਾ ਕੇ ਇਕ ਮੌਲਿਕ ਪ੍ਰਸਤੁਤੀ ਵਿਧਾਨ ਸਿਰਜਦਿਆਂ ਰਾਗੀ ਸਿੰਘਾਂ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਬੈਠ ਇਸ ਬਾਣੀ ਨੂੰ ਗਾਇਨ ਕਰਨ ਦੀ ਮਰਿਆਦਾ ਪਰਚਾਰਿਤ ਕੀਤੀ।

**ਆਸਾ ਦੀ ਵਾਰ ਦਾ ਇਤਿਹਾਸਿੱਖ ਪਿਛੋਕੜ**: ਆਸਾ ਦੀ ਵਾਰ ਦੀ ਕੀਰਤਨ ਚੌਕੀ ਗੁਰਮਤਿ ਸੰਗੀਤ ਪਰੰਪਰਾ ਵਿਚ ਕੀਰਤਨ ਚੌਕੀ ਪਰੰਪਰਾ ਦੀ ਪੁਰਾਤਨ ਅਤੇ ਨਿਤਾਪ੍ਰਤਿ ਦੀ ਕੀਰਤਨ ਮਰਯਾਦਾ ਦੀ ਪਹਿਲੀ ਕੀਰਤਨ ਚੌਕੀ ਹੈ। ਵਰਤਮਾਨ ਸਮੇਂ ਸ੍ਰੀ ਹਰਿਮੰਦਰ ਸਾਹਿਬ ਵਿਖੇ ਬਾਬਾ ਸ਼ਾਮ ਸਿੰਘ ਜੀ ਦੀ ਯਾਦ ਵਿਚ ਸਥਾਪਤ ਕੀਤੀ ਗਈ ਤਿੰਨ ਪਹਿਰੇ ਦੀ ਚੌਕੀ ਸ੍ਰੀ ਹਰਿਮੰਦਰ ਸਾਹਿਬ ਵਿਖੇ ਤਬਦੀਲ ਹੋਣ ਉਪਰੰਤ ਕੇਵਲ ਇਥੇ ਹੀ, ਆਸਾ ਦੀ ਵਾਰ ਦੀ ਕੀਰਤਨ ਚੌਕੀ ਨੂੰ ਦੈਨਿਕ ਕੀਰਤਨ ਮਰਯਾਦਾ ਵਿਚ ਦੂਜੀ ਚੌਕੀ ਵਜੋਂ ਲਾਇਆ ਜਾਂਦਾ ਹੈ। ਇਸ ਤੋਂ ਬਿਨ੍ਹਾਂ ਹਰ ਇਕ ਗੁਰੂ ਘਰ ਵਿਚ ਆਸਾ ਦੀ ਵਾਰ ਦੀ ਕੀਰਤਨ ਚੌਕੀ ਤੋਂ ਹੀ ਕੀਰਤਨ ਦਾ ਆਰੰਭ ਕੀਤਾ ਜਾਂਦਾ ਹੈ। ਆਸਾ ਦੀ ਵਾਰ ਦੀ ਕੀਰਤਨ ਚੌਕੀ ਦਾ ਇਤਿਹਾਸਕ ਵਿਕਾਸ ਇਸ ਲਈ ਵੀ ਵਿਸ਼ੇਸ਼ ਹੈ ਕਿਉਂਕਿ ਇਹ ਗੁਰਮਤਿ ਸੰਗੀਤ ਦੇ ਆਦਿ ਤੋਂ ਭਾਵ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ ਲਗਾਈ ਜਾਂਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿੱਖ ਸੰਗਤਾਂ ਨੂੰ ਇਲਾਹੀ ਸੰਦੇਸ਼ ਨਾਲ ਸਰਸ਼ਾਰ ਕਰਨ ਹਿਤ ਵਿਸ਼ੇਸ਼ ਬਾਣੀ ਫੁਰਮਾਨ ਉਚਾਰੇ ਜਿਸ ਨਾਲ ਲੋਕਾਈ ਦੇ ਤਪਦੇ ਹਿਰਦੇ ਸ਼ਾਂਤ ਹੋਏ। ਇਸੇ ਹੀ ਪ੍ਰਕਿਰਿਆ ਅਧੀਨ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਸੰਪੂਰਨ ਉਦਾਸੀਆਂ ਕਰਦੇ ਹੋਏ ਥਾਂ ਪੁਰ ਥਾਂ ਗਏ ਅਤੇ ਸੰਸਾਰਿਕ ਉਦਾਹਰਣਾਂ ਸਹਿਤ ਸਮਝਾਉਂਦਿਆਂ ਲੋਕਾਈ ਨੂੰ ਆਸਾ ਦੀ ਵਾਰ ਦੀ ਰਚਨਾ ਕੀਤੀ।

ਆਸਾ ਦੀ ਵਾਰ ਦਾ ਗਾਇਨ ਗੁਰੂ ਨਾਨਕ ਦੇਵ ਜੀ ਦੇ ਵੇਲੇ ਤੋਂ ਹੀ ਆਰੰਭ ਹੋ ਗਿਆ ਸੀ। ਗਿਆਨੀ ਗਿਆਨ ਸਿੰਘ ਨੇ ਤਵਚਾਰੀਖ ਗੁਰ ਖ਼ਾਲਸਾ (ਛਾਪਾ ਪੱਥਰ), ਭਾਗ ਪਹਿਲਾ ਦੇ ਪੰਨਾ 176 'ਤੇ ਭਾਈ ਮਨੀ ਸਿੰਘ ਜੀ ਦੇ ਹਵਾਲੇ ਨਾਲ ਲਿਖਿਆ ਹੈ: 'ਕਰਤਾਰ ਪੁਰ ਵਿਖੇ ਅੰਮ੍ਰਿਤ ਵੇਲੇ ਸਵਾ ਪਹਿਰ ਦਿਨ ਚੜਦਿਆਂ ਤੀਕਰ ਬਾਣੀ ਦੀ ਚਰਚਾ ਹੋਵੇ, ਫੇਰ ਆਰਤੀ ਪੜੀਏ। ਤੀਸਰੇ ਪਹਿਰ ਕੀਰਤਨ ਕਰੀਏ। ਸੰਧਿਆ ਰਹਿਰਾਸ ਪੜੀਏ ਫੇਰ ਕੀਰਤਨ ਗਾਈਏ। ਪਹਿਰ ਰਾਤ ਗਈ ਸੋਹਿਲਾ ਪੜੀਏ ਅਰ ਪਿ-ਛਲੀ ਰਾਤ ਜਪੁ ਪੜ੍ਹੀਏ ਅਰ ਆਸਾ ਦੀ ਵਾਰ ਪੜੀਏ।' ਸਾਹਿਬ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਹਜ਼ੂਰ ਭਾਈ ਮਰਦਾਨੇ ਦੇ ਸ਼ਾਗਿਰਦ ਭਾਈ ਬਾਦੂ ਤੇ ਭਾਈ ਸਾਦੂ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਕਰਦੇ ਰਹੇ। ਭਾਈ ਸਾਦੂ ਅਤੇ ਭਾਈ ਬਾਦੂ ਦੋਵੇਂ ਰਬਾਬੀ ਤੀਜੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਦੇ ਸਮੇਂ ਵੀ ਕੀਰਤਨ ਰਾਹੀਂ ਗੁਰੂ ਸਾਹਿਬ ਅਤੇ ਸੰਗਤਾਂ ਨੂੰ ਨਿਹਾਲ ਕਰਦੇ ਰਹੇ। ਫਿਰ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਅਤੇ ਪੰਚਮ ਪਤਾਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਭਾਈ ਸਾਧੂ ਅਤੇ ਭਾਈ ਬਾਦੂ ਦੇ ਪੁੱਤਰ ਸੱਤਾ ਤੇ ਬਲਵੰਡ ਕੀਰਤਨ ਦੀ ਸੇਵਾ ਕਰਦੇ ਰਹੇ। ਭਾਈ ਵੀਰ ਸਿੰਘ ਸ੍ਰੀ ਗੁਰੂ ਨਾਨਕ ਚਮਤਕਾਰ, ਉਤਰਾਰਧ ਦੇ ਪੰਨਾ 107 'ਤੇ ਹਵਾਲਾ ਦਿੰਦੇ ਹਨ: 'ਤੀਜੇ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਅਮਰਦਾਸ ਜੀ ਦੀ ਸਪੁੱਤਰੀ ਬੀਬੀ ਭਾਨੀ ਦੇ ਆਨੰਦਕਾਰਜ ਵਾਲੇ ਦਿਨ 22 ਫੱਗਨ, 1610 ਬਿਕ੍ਰਮੀ ਨੂੰ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਕੀਤਾ ਗਿਆ। ਕੀਰਤਨ ਦੇ ਭੋਗ ਪਿੱਛੋਂ ਸਤਿਗੁਰੂ ਜੀ ਨੇ ਸੰਗਾਸਨ (ਸਿੰਘਾਸਨ) ਉਤੇ ਬੈਠ ਕੇ ਸੰਗਤਾਂ ਨੂੰ ਉਪਦੇਸ਼ ਦਿੱਤਾ' ।ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ ਭਾਈ ਸੱਦੂ ਤੇ ਭਾਈ ਮੱਦੂ ਆਸਾ ਦੀ ਵਾਰ ਦਾ ਕੀਰਤਨ ਕਰਦੇ ਸਨ।

-ਸੱਦੂ ਮੱਦੂ ਆਸਾ ਵਾਰ। ਕੀਰਤਨ ਕਰਤੇ ਰਾਗੁ ਸੁਧਾਰ।

(ਕਵਿ ਚੂੜਾਮਣਿ ਭਾਈ ਸੰਤੋਖ ਸਿੰਘ ਕ੍ਰਿਤ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ)

ਰਾਗੀਆਂ ਵਿਚ ਪਹਿਲੇ-ਪਹਿਲ ਭਾਈ ਮੱਸਾ ਸਿੰਘ ਰਾਗੀ ਬਹੁਤ ਚਿਰ ਤੱਕ ਆਸਾ ਦੀ ਵਾਰ ਦੀ ਚੌਕੀ ਕਰਦਾ ਰਿਹਾ। ਉਸਦੇ ਘਰ ਸੰਤਾਨ ਨਾ ਹੋਣ ਕਰਕੇ ਆਪਣੇ ਦੋਹਤਰੇ ਭਾਈ ਮਾਨ ਸਿੰਘ ਨੂੰ ਮੁਤਬੰਨਾ

ਬਣਾ ਕੇ ਆਪਣੀ ਥਾਂ ਕਾਇਮ ਕੀਤਾ, ਜਿਸ ਨੂੰ ਸਾਰੇ ਸਿੱਖਾਂ ਵਲੋਂ ਸਰੋਪਾ ਮਿਲਣ ਉਤੇ ਮਹਾਰਾਜਾ ਰਣਜੀਤ ਸਿੰਘ ਨੇ ਵੀ ਸਰੋਪਾ ਤੇ ਕੁਝ ਜਾਗ਼ੀਰ ਬਖ਼ਸ਼ ਦਿੱਤੀ। ਉਸ ਦੇ ਸ਼ਾਗਿਰਦ ਤੇ ਉਸਦੀ ਸੰਤਾਨ ਭਾਈ ਜੀਤ ਸਿੰਘ ਆਦਿ ਹੁਣ ਤਕ ਸ੍ਰੀ ਦਰਬਾਰ ਸਾਹਿਬ ਵਿਚ ਆਸਾ ਦੀ ਵਾਰ ਦੀ ਚੌਂਕੀ ਕਰਦੇ ਹਨ।

(ਸ੍ਰੀ ਹਰਿਮੰਦਰ ਸਾਹਿਬ ਦਾ ਸੁਨਿਹਰੀ ਇਤਿਹਾਸ, ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਜੀ)

ਆਸਾ ਦੀ ਵਾਰ ਸਬੰਧੀ ਇਕ ਹੋਰ ਹਵਾਲੇ ਅਨੁਸਾਰ, ਗੁਰੂ ਕਾਲ ਵਿਚ ਹੀ ਵਾਰ ਗਾਇਨ ਸਿੱਖ ਸੰਗੀਤ ਵਿਚ ਬਹੁਤ ਪ੍ਰਸਿੱਧੀ ਪ੍ਰਾਪਤ ਕਰ ਚੁੱਕਾ ਸੀ। ਵਾਰ ਕਾਵਿ ਅਤੇ ਗਾਇਨ ਸ਼ੈਲੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਵਿਚ ਅਕਾਲ-ਪੁਰਖ ਵਾਹਿਗੁਰੂ ਦੇ ਜਸ ਗਾਇਨ ਹਿਤ ਪ੍ਰਯੋਗ ਕੀਤਾ ਗਿਆ ਹੈ। ਇਤਿਹਾਸਕ ਔਰ ਸਮਾਜਿਕ ਵਿਸ਼ਲੇਸ਼ਣ ਵਿਚ ਆਸਾ ਦੀ ਵਾਰ ਦਾ ਇਤਿਹਾਸਕ ਪਿਛੋਕੜ ਬਿਆਨਦਿਆਂ ਡਾ. ਤਿਰਲੋਚਨ ਸਿੰਘ ਗਿਆਨ ਰਤਨਾਵਲੀ (ਭਾਈ ਮਨੀ ਸਿੰਘ ਕ੍ਰਿਤ) ਦਾ ਹਵਾਲਾ ਦਿੰਦਿਆਂ ਲਿਖਦੇ ਹਨ, 'ਜਦੋਂ ਸ਼ੇਖ਼ ਬ੍ਰਹਮ ਗੁਰੂ ਨਾਨਕ ਦੇਵ ਜੀ ਦੇ ਦਰਸ਼ਨਾ ਅਤੇ ਵਿਚਾਰਾਂ ਤੋਂ ਪ੍ਰਭਾਵਿਤ ਹੋਇਆ ਤਾਂ ਚਿਸ਼ਤੀ ਫਕੀਰ (ਸ਼ੇਖ ਬ੍ਰਹਮ) ਨੇ ਕਿਹਾ :- ਮਰਦਾਨਿਆਂ! ਕਬੀਰ ਜੀ ਨੇ ਗਉੜੀ ਕਾ ਰਾਗ ਅੰਗੀਕਾਰ ਕੀਆ ਹੈ, ਅਰ ਸਿਧੋਂ ਨੇ ਰਾਮਕਲੀ ਕਾ ਰਾਗ ਅੰਗੀਕਾਰ ਕੀਆ ਹੈ, ਅਰ ਹਮਾਰੇ ਸਭ ਹੀ ਰਾਗ ਹੈ, ਪਰ ਇਹ ਪੀਰ ਆਸਾਵਤ ਆਇਆ ਜੋ ਆਸਾ ਦੇ ਰਾਗ ਵਿਚ ਵਾਰ ਸੁਣਾਈ।'

**ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਸਾ ਦੀ ਵਾਰ ਬਾਣੀ**: ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸਮੁੱਚੀ ਬਾਣੀ ਵਿਚ ਉਚੀਆਂ ਸਮਾਜਕ ਕਦਰਾਂ ਕੀਮਤਾਂ ਤੇ ਆਦਰਸ਼ ਰਖਏ ਹੋਏ ਸੁਚੱਜੀ ਜੀਵਨ ਜਾਚ ਦ੍ਰਿੜ ਕਰਵਾਉਣ ਦੀਆਂ ਤਾਕੀਦਾਂ ਕੀਤੀਆਂ ਗਈਆਂ ਹਨ। ਗੁਰਬਾਣੀ ਵਿਚ ਪ੍ਰਗਟਾਏ ਵਿਚਾਰ ਕੇਵਲ ਬੋਧਿਕ ਚਰਚਾ ਹਿਤ ਹੀ ਨਹੀਂ ਦਿਤੇ ਗਏ ਸਗੋਂ ਸਿੱਖ ਗੁਰੂ ਸਾਹਿਬਾਂ ਨੇ ਇਨ੍ਹਾਂ ਵਿਚਾਰਾਂ ਦੇ ਆਧਾਰ 'ਤੇ ਅਮਲੀ ਜੀਵਨ ਜੀਉ ਕੇ ਸੰਗਤਾਂ ਨੂੰ ਉਦਾਹਰਣਾਂ ਪੇਸ਼ ਕੀਤੀਆਂ, ਜੋ ਵਰਤਮਾਨ ਵਿਚ ਵੀ ਸਿੱਖ ਧਰਮ ਦੇ ਮੂਲ ਅਤੇ ਪਹਿਚਾਣ ਵਜੋਂ ਕਾਰਜਸ਼ੀਲ ਹਨ। ਆਸਾ ਦੀ ਵਾਰ ਵਿਚ ਸਰਬ-ਸ਼ਕਤੀਮਾਨ ਅਕਾਲ-ਪੁਰਖ ਵਾਹਿਗੁਰੂ ਦੀ ਉਸਤਤਿ ਕੀਤੀ ਗਈ ਹੈ ਇਸੇ ਲਈ ਟਕਸਾਲੀ ਵਿਦਵਾਨ ਇਸ ਨੂੰ ਕਰਤੇ ਦੀ ਵਾਰ ਦੇ ਨਾਂ ਨਾਲ ਵੀ ਸੰਬੋਧਨ ਕਰਦੇ

ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੁਲ 22 ਵਾਰਾਂ ਦਰਜ ਕੀਤੀਆਂ ਗਈਆਂ ਹਨ ਜਿਨ੍ਹਾਂ ਵਿਚੋਂ ਕੇਵਲ ਨੌਂ ਵਾਰਾਂ 'ਤੇ ਉਨ੍ਹਾਂ ਦੇ ਗਾਇਨ ਹਿਤ ਧੁਨੀਆਂ ਦੇ ਪਤੇ ਦਰਜ ਕੀਤੇ ਗਏ ਹਨ। ਇਹ ਨੌਂ ਧੁਨੀਆਂ ਗੁਰੂਕਾਲ ਦੇ ਸਮਕਾਲੀ ਜਾਂ ਪੂਰਵਕਾਲੀ ਸੂਰਮਿਆਂ, ਯੋਧਿਆਂ ਅਤੇ ਮਹਾਨ ਨਾਇਕਾਂ ਦੀਆਂ ਗਾਥਾਵਾਂ ਸੁਨਾਉਣ ਲਈ ਢਾਡੀ ਜਥੇ ਪ੍ਰਯੋਗ ਕਰਿਆ ਕਰਦੇ ਸਨ। ਪੂਰਵ ਗੁਰੂ ਕਾਲ ਦੇ ਪ੍ਰਸਿਧ ਅਤੇ ਪ੍ਰੇਰਣਾਸ੍ਰੋਤ ਵਿਅਕਤੀਆਂ ਦੀ ਗਾਥਾ ਗਾਇਨ ਹਿਤ ਬਹੁਪ੍ਰਸਿਧ ਧੁਨੀਆਂ ਵਿਚੋਂ ਹੀ ਇਹ ਧੁਨੀਆ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤੀਆਂ ਹਨ। ਆਸਾ ਦੀ ਵਾਰ ਗੁਰੂ ਨਾਨਕ ਦੇਵ ਜੀ ਦੁਆਰਾ ਰਚੀਆਂ ਤਿੰਨੇ ਵਾਰਾਂ ਚੋਂ ਸਭ ਤੋਂ ਮਹੱਤਵਪੂਰਨ ਬਾਣੀ ਹੈ। ਗੁਰੂ ਘਰਾਂ ਵਿਖੇ ਸਵੇਰ ਦੇ ਦੀਵਾਨਾਂ ਵਿਚ ਨਿਤਾਪ੍ਰਤੀ ਆਸਾ ਦੀ ਵਾਰ ਦੇ ਕੀਰਤਨ ਦੀ ਪਰੰਪਰਾ ਗੁਰੂ ਕਾਲ ਤੋਂ ਚਲੀ ਆ ਰਹੀ ਹੈ।

**ਆਸਾ ਦੀ ਵਾਰ ਦੀ ਗਾਇਨ ਪ੍ਰਕ੍ਰਿਆ**: ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪੰਨਾ ੪੬੨ ਤੋਂ ੪੭੫ ਤੱਕ ਆਸਾ ਦੀ ਵਾਰ ਦਾ ਅੰਕਣ ਕੀਤਾ ਗਿਆ ਹੈ। ਆਸਾ ਦੀ ਵਾਰ ਦੇ ਗਾਇਨ ਹਿਤ ਇਸ ਦੇ ਆਰੰਭ ਵਿਚ ਸਿਰਲੇਖ ਵਜੋਂ ਇਸ ਵਾਰ ਨੂੰ ਟੁੰਡੇ ਅਸਰਾਜੈ ਦੀ ਧੁਨੀ 'ਤੇ ਗਾਇਨ ਕਰਨ ਦਾ ਗੁਰ ਫ਼ੁਰਮਾਨ ਦਰਜ ਹੈ। ਅਕਾਲ ਪੁਰਖ ਦਾ ਮੰਗਲਾਚਰਨ ਕਰਨ ਉਪਰੰਤ ਇਸ ਵਾਰ ਦੇ ਸਿਰਲੇਖ ਰੂਪ ਵਿਚ 'ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥ਆਸਾ ਮਹਲਾ ੧॥ ਵਾਰ ਸਲੋਕਾ ਨਾਲਿ ਸਲੋਕ ਭੀ ਮਹਲੇ ਪਹਿਲੇ ਕੇ ਲਿਖੇ ਟੁੰਡੇ ਅਸ ਰਾਜੈ ਕੀ ਧੁਨੀ॥' ਦਰਜ ਹੈ। ਇਹ ਵਾਰ ਸਲੋਕ ਅਤੇ ਪਉੜੀਆਂ ਦੇ ਸੁਮੇਲ ਦੇ ਰੂਪ ਵਿਚ ਦਰਜ ਹੈ। ਆਸਾ ਦੀ ਵਾਰ ਦੇ ਕੀਰਤਨ ਵਿਚ ਗਾਇਨ ਕੀਤੇ ਜਾਣ ਵਾਲੇ ਸ੍ਰੀ ਗੁਰੂ ਰਾਮਦਾਸ ਜੀ ਦੁਆਰਾ ਉਚਾਰੇ ਗਏ 24 ਛੰਤ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੪੪੮ ਤੋਂ ੪੫੧ ਤੱਕ ਦਰਜ ਕੀਤੇ ਗਏ ਹਨ।

'ਟੁੰਡੇ ਅਸ ਰਾਜੈ ਕੀ ਧੁਨੀ' ਸਬੰਧੀ ਭਾਈ ਕਾਨ੍ਹ ਸਿੰਘ 'ਨਾਭਾ' ਮਹਾਨ ਕੋਸ਼ (ਪੰਨਾ 669) 'ਤੇ ਲਿਖਦੇ ਹਨ, ਸਾਰੰਗ ਦਾ ਪੁਤਰ ਅਸਰਾਜ ਸੀ ਉਸ ਦੀ ਛੋਟੀ ਮਾਂ ਜੋ ਨਵਯੋਵਨਾ ਸੀ, ਅਸਰਾਜ 'ਤੇ ਮੋਹਿਤ ਹੋ ਗਈ, ਅਰ ਆਪਣੀ ਮੰਦਭਾਵਨਾ ਪ੍ਰਗਟ ਕੀਤੀ, ਪਰ ਧਰਮਾਤਮਾ ਦੀ ਕ੍ਰਿਪਾ ਸਦਕਾ ਅਸ ਨੇ ਦ੍ਰਿੜਤਾ ਨਾਲ ਧਰਮ ਪਾਲਿਆ, ਮਤੇਈ ਨੇ ਵਿਸ਼ਯਲੰਪਟ ਰਾਜੇ ਨੂੰ ਭੜਕਾਕੇ ਪੁਤ੍ਰ 'ਤੇ ਅਯੋਗ ਕਲੰਕ ਲਾਇਆ ਅਤੇ ਹੱਥ

ਕਟਵਾਕੇ ਦੇਸ਼ੋਂ ਕਢਵਾ ਦਿੱਤਾ, ਦੇਵਯੋਗ ਨਾਲ ਟੁੰਡਾ ਅਸਰਾਜ ਵਿਦੇਸ਼ ਵਿਚ ਜਾਕੇ ਆਪਣੇ ਸ਼ੁਭ ਗੁਣਾਂ ਦੁਆਰਾ ਸਭ ਸੰਪਦਾ ਸਹਿਤ ਹੋਗਿਆ, ਜਦ ਪਿਤਾ ਨੂੰ ਸਮਾਂ ਪਾਕੇ ਅਸਲ ਹਾਲ ਮਲੂਮ ਹੋਇਆ ਤਦ ਪੁਤ੍ਰ ਨੂੰ ਚਿਠੀ ਲਿਖਕੇ ਬੁਲਾਇਆ, ਪਰ ਅਸਰਾਜ ਦੀ ਮਤੇਈ ਦੇ ਪੁਤ੍ਰ ਖਾਨ ਅਤੇ ਸੁਲਤਾਨ ਨੇ ਫ਼ੌਜਾਂ ਲੈਕੇ ਵਡੇ ਭਾਈ ਦਾ ਮੁਕਾਬਲਾ ਕੀਤਾ, ਕਰਤਾਰ ਦੀ ਕ੍ਰਿਪਾ ਨਾਲ ਅਸਰਾਜ ਨੇ ਫਤੇ ਪਾ ਕੇ ਪਿਤਾ ਦੇ ਚਰਣਾਂ ਪੁਰ ਪ੍ਰਣਾਮ ਕੀਤਾ, ਸਾਰੰਗ ਨੇ ਪਿਛਲੀ ਆਪਣੀ ਕਰਤੂਤ ਪੁਰ ਲੱਜਿਤ ਹੋਕੇ ਅਸਰਾਜ ਨੂੰ ਰਾਜਸਿੰਘਾਸਨ 'ਤੇ ਬੈਠਾਕੇ ਆਪ ਏਕਾਂਤਵਾਸ ਅਖਤਿਆਰ ਕੀਤਾ, ਇਸ ਘਟਨਾ ਦੀ ਵਾਰ ਜੋ ਰਚੀ ਉਸ ਦੀ ਪੌੜੀ ਇਹ ਹੈ:-

-ਭਬਕਿਆ ਸ਼ੇਰ ਸਰਦੂਲ ਰਾਇ ਰਣ ਮਾਰੂ ਬੱਜੇ,
ਸੁਲਤਾਨ ਖਾਨ ਬਡ ਸੂਰਮੇ ਵਿਚ ਰਣ ਦੇ ਗੱਜੇ,
ਖ਼ਤ ਲਿਖੇ ਟੁੰਡੇ ਅਸਰਾਜ ਨੂੰ ਪਤਾਸ਼ਾਹੀ ਅੱਜੇ,
ਟਿੱਕਾ ਸਾਰੰਗ ਬਾਪ ਨੇ ਦਿਤਾ ਭਰ ਲੱਜੇ,
ਫਤੇ ਪਾਇ ਅਸਰਾਜ ਜੀ ਸ਼ਾਹੀ ਪਰ ਸੱਜੇ॥

ਇਸ ਪੰਜਤੁਕੀ ਪੌੜੀ ਨਾਲ ਆਸਾ ਵਾਰ ਦੀ ਪੰਜ ਤੁਕੀ ਪੌੜੀ ਦੀ ਧੁਨੀ ਸਤਿਗੁਰੂ ਨੇ ਮਿਲਾਈ "ਆਪੀ ਨੈ ਆਪੁ ਸਾਜਿਓ ਆਪੀ ਨੈ ਰਚਿਓ ਨਾਉ।" ਆਸਾ ਦੀ ਵਾਰ ਦੀਆਂ 24 ਪਉੜੀਆਂ ਅਤੇ 59 ਸਲੋਕ ਸਾਨੂੰ ਸੱਚੇ ਮਾਰਗ ਚਲਦਿਆਂ ਉਮੰਗ ਉਤਸ਼ਾਹ ਨਾਲ ਜੀਵਨ ਜਿਉਣ ਅਤੇ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਵਰਗੇ ਔਗੁਣਾਂ ਦਾ ਖ਼ਾਤਮਾ ਕਰਨ ਦੀ ਪ੍ਰੇਰਣਾ ਦਿੰਦੇ ਹਨ। ਇਨ੍ਹਾਂ ਸਲੋਕਾਂ ਵਿਚੋਂ 44 ਸਲੋਕ ਗੁਰੂ ਨਾਨਕ ਦੇਵ ਜੀ ਦੁਆਰਾ ਉਚਾਰੇ ਗਏ ਹਨ ਅਤੇ 15 ਸਲੋਕ ਗੁਰੂ ਅੰਗਦ ਦੇਵ ਜੀ ਦੇ ਮਹਲਾ ਦੂਜਾ ਦੇ ਸੰਕੇਤ ਸਹਿਤ ਦਰਜ ਹਨ। ਆਸਾ ਦੀ ਵਾਰ ਦੇ ਉੱਪਰ ਸਿਰਲੇਖ ਵਜੋਂ ਅੰਕਿਤ 'ਸਲੋਕ ਭੀ ਮਹਲੇ ਪਹਿਲੇ ਕੇ ਲਿਖੇ' ਦਾ ਗੁਰ ਫੁਰਮਾਨ ਇਹ ਸੰਕੇਤ ਕਰਦਾ ਹੈ ਕਿ ਇਹ ਸਿਰਲੇਖ ਗੁਰੂ ਅਰਜਨ ਦੇਵ ਜੀ ਵਲੋਂ ਆਦਿ ਗ੍ਰੰਥ ਦੀ ਸੰਪਾਦਨਾ ਸਮੇਂ ਦਰਜ ਕੀਤੇ ਗਏ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਆਸਾ ਦੀ ਵਾਰ ਦਾ ਸਰੂਪ ਕੇਵਲ

ਪਉੜੀਆਂ 'ਤੇ ਆਧਾਰਤ ਹੀ ਸੀ। ਆਸਾ ਦੀ ਵਾਰ ਦੇ ਅੰਤਰਗਤ ਗੁਰੂ ਸਾਹਿਬ ਨੇ ਮਨੁੱਖ ਦੇ ਸਰਬਪੱਖੀ ਵਿਕਾਸ ਲਈ ਜ਼ਰੂਰੀ ਵਿਸ਼ਿਆਂ ਦੀ ਚਰਚਾ ਕਰਦਿਆਂ ਸਿੱਖਾਂ ਨੂੰ ਆਦਰਸ਼ਕ ਜੀਵਨ ਬਤੀਤ ਕਰਨ ਦੀ ਸੋਝੀ ਪ੍ਰਦਾਨ ਕੀਤੀ ਹੈ। ਕੁਝ ਵਿਦਵਾਨ ਅਜਿਹਾ ਮੰਨਦੇ ਹਨ ਕਿ ਆਸਾ ਦੀ ਵਾਰ ਦੀਆਂ ਪਹਿਲੀਆਂ 9 ਪਉੜੀਆਂ ਸ਼ੇਖ ਬ੍ਰਹਮ ਅਤੇ ਅੰਤਲੀਆਂ 15 ਪਉੜੀਆਂ ਦੀ ਰਚਨਾ ਦੂਨੀ ਚੰਦ ਲਾਹੌਰ ਵਾਸੀ ਦੇ ਪ੍ਰਥਾਇ ਕੀਤੀ ਗਈ। ਡਾਕਟਰ ਸਰਬਜਿੰਦਰ ਸਿੰਘ ਅਨੁਸਾਰ, ਆਸਾ ਦੀ ਵਾਰ ਦੀ ਸਮੁੱਚੀ ਬਾਣੀ ਗੁਰੂ ਸਾਹਿਬ ਦੁਆਰਾ ਸਮਾਜ ਦੇ ਸ਼ੋਸ਼ਤ ਵਰਗ ਨੂੰ ਸੁਤੰਤਰਤਾ ਪ੍ਰਦਾਨ ਕਰਨ ਹਿਤ ਜੀਵਨ ਜਾਚ ਦੀ ਸੇਧ ਦੇ ਰਹੀ ਹੈ। ਸਿੱਖ ਫਲਸਫੇ ਅਨੁਸਾਰ ਸਿੱਖ ਨੂੰ ਭੀੜ ਪੈਣ 'ਤੇ ਕਿਸੇ ਦੈਵੀ ਸ਼ਕਤੀ ਦੇ ਆਗਮਨ ਤੇ ਆਸਰੇ ਦੀ ਉਡੀਕ ਕਰਨ ਦੀ ਬਜਾਏ '**ਨਿਸਚੈ ਕਰ ਆਪਨੀ ਜੀਤ ਕਰੋਂ**' ਦੇ ਸਿਧਾਂਤ ਪਹਿਰਾ ਦੇਣਾ ਚਾਹੀਦਾ ਹੈ।

**ਆਸਾ ਦੀ ਵਾਰ ਦੀ ਚੌਕੀ**: ਗੁਰਮਤਿ ਸੰਗੀਤ ਪਰੰਪਰਾ ਵਿਚ ਆਸਾ ਦੀ ਵਾਰ ਦੀ ਕੀਰਤਨ ਚੌਕੀ ਦੀ ਮਰਯਾਦਾ ਸਿੱਖ ਧਰਮ ਦੇ ਸੰਸਥਾਪਕ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਪ੍ਰਾਰੰਭ ਹੋਈ। ਗੁਰੂ ਨਾਨਕ ਪਤਾਸ਼ਾਹ ਦੀ ਚੌਥੀ ਉਦਾਸੀ ਸਮੇਂ ਪਿਛੋਂ ਭਾਈ ਮਰਦਾਨਾ ਜੀ ਦਾ ਸਪੁੱਤਰ ਭਾਈ ਸ਼ਜ਼ਾਦਾ (ਸ਼ਹਿਜਾਦਾ, ਸਾਜਾਦਾ) ਅਤੇ ਭਾਈ ਲਹਿਣਾ ਜੀ ਨਨਕਾਣਾ ਸਾਹਿਬ ਵਿਖੇ ਆਸਾ ਦੀ ਵਾਰ ਦਾ ਕੀਰਤਨ ਕਰਿਆ ਕਰਦੇ ਸਨ। ਵਤਰਮਾਨ ਸਮੇਂ ਆਸਾ ਦੀ ਵਾਰ ਦੇ ਨਾਲ 'ਛੰਤ' ਵੀ ਗਇਨ ਕੀਤੇ ਜਾਣ ਦੀ ਵਿਵਹਾਰਕ ਪ੍ਰਥਾ ਹੈ। ਆਸਾ ਦੀ ਵਾਰ ਨਾਲ ਗਾਏ ਜਾਣ ਵਾਲੇ 24 ਛੰਤ ਚੌਥੇ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਰਾਮ ਦਾਸ ਜੀ ਦੁਆਰਾ ਉਚਾਰਣ ਕੀਤੇ ਹੋਏ ਹਨ। ਇਨ੍ਹਾਂ ਛੰਤਾਂ ਨੂੰ ਆਸਾ ਦੀ ਵਾਰ ਨਾਲ ਜੋੜ ਕੇ ਗਾਇਨ ਕਰਨ ਦੀ ਰੀਤ ਪੰਚਜ ਪਤਾਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਚਲਾਈ। ਸ੍ਰੀ ਗੁਰੂ ਨਾਨਕ ਦੇਵ ਜੀ ਵੇਲੇ ਆਸਾ ਦੀ ਵਾਰ ਵਿਚ ਮਹਲੇ ਦੂਜੇ ਦੇ ਸਲੋਕ ਅਤੇ ਮਹਲੇ ਚੌਥੇ ਦੇ ਛੰਤ ਸ਼ਾਮਲ ਨਹੀਂ ਸਨ। ਇਹ ਪਰੰਪਰਾ ਗੁਰੂ ਅਰਜਨ ਦੇਵ ਜੀ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਉਪਰੰਤ ਸ੍ਰੀ ਹਰਿਮੰਦਰ ਸਾਹਿਬ ਵਿਖੇ ਪ੍ਰਕਾਸ਼ ਅਤੇ ਚਲਾਈ ਗਈ ਕੀਰਤਨ ਮਰਯਾਦਾ ਵਿਚ ਹੋਇਆ।

ਡਰਤਮਾਨ ਸਮੇਂ ਆਸਾ ਦੀ ਵਾਰ ਦੇ ਗਾਇਨ ਦਾ ਘੇਰਾ ਹੋਰ ਵੀ ਵਿਸ਼ਾਲ ਹੋ ਗਿਆ ਹੈ। ਗੁਰੂ

ਰਾਮਦਾਸ ਜੀ ਦੁਆਰਾ ਉਚਾਰੇ ਛੰਤਾਂ ਤੇ ਆਸਾ ਵਾਰ ਦੇ ਸਲੋਕ-ਪਉੜੀਆਂ ਦੇ ਨਾਲ ਨਾਲ ਇਨ੍ਹਾਂ ਵਿਚਲੇ ਭਾਵਾਂ ਦੇ ਅਨੁਕੂਲ ਪ੍ਰਮਾਣ ਰੂਪ ਵਿਚ ਸ਼ਬਦ ਵੀ ਗਾਇਨ ਕੀਤੇ ਜਾਂਦੇ ਹਨ। ਆਸਾ ਦੀ ਵਾਰ ਦੀ ਕੀਰਤਨ ਚੌਕੀ ਵਿਚ ਰਾਗ ਆਸਾ ਦੇ ਨਾਲ ਨਾਲ ਸਵੇਰ ਦੇ ਹੋਰ ਰਾਗਾਂ (ਭੈਰਉ, ਟੋਡੀ, ਗੂਜਰੀ ਆਦਿ) ਦਾ ਪ੍ਰਯੋਗ ਰਾਗੀ ਸਿੰਘ ਕਰ ਰਹੇ ਹਨ। ਆਸਾ ਰਾਗ 'ਤੇ ਆਧਾਰਿਤ ਸੰਪੂਰਣ ਕੀਰਤਨ ਚੌਕੀ ਸੁਣਨ ਨੂੰ ਨਹੀਂ ਮਿਲਦੀ। ਗੁਰਮਤਿ ਸੰਗੀਤ ਵਿਧਾਨ ਦੇ ਅਨੁਸਾਰੀ ਹੁੰਦਿਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸੰਗੀਤਕ ਸਿਰਲੇਖਾਂ ਅਤੇ ਸੰਕੇਤਾਂ ਦਾ ਪਾਲਣ ਕਰਦੇ ਹੋਏ ਸਮੁੱਚੀ ਆਸਾ ਦੀ ਵਾਰ ਦਾ ਗਾਇਨ ਰਾਗ ਆਸਾ ਦੇ ਅੰਤਰਗਤ ਹੀ ਹੋਣਾ ਚਾਹੀਦਾ ਹੈ। ਸ਼ਾਇਦ ਆਸਾ ਦੀ ਵਾਰ ਦੇ 24 ਛਕਿਆਂ ਲਈ ਆਸਾ ਰਾਗ ਦੇ ਅੰਤਰਗਤ 24 ਰੀਤਾਂ ਦੀ ਸਹਿਜ ਉਪਲਬਧਤਾ ਨਾ ਹੋਣ ਕਰਕੇ ਅਜਿਹਾ ਪਰਚਾਰ ਵਿਚ ਆਇਆ ਹੈ। ਇਸ ਪੁਸਤਕ ਵਿਚ ਆਸਾ ਦੀ ਵਾਰ ਦੇ 24 ਛਕਿਆਂ ਲਈ 24 ਰੀਤਾਂ ਤਿਆਰ ਕਰਕੇ ਭਾਤਖੰਡੇ ਸੁਰਲਿਪੀ ਅਨੁਸਾਰ ਦਰਜ ਕੀਤੀਆਂ ਗਈਆਂ ਹਨ, ਜੋ ਸਿਖਿਆਰਥੀਆਂ, ਖੋਜਾਰਥੀਆਂ ਅਤੇ ਨਵ-ਕੀਰਤਨੀਆਂ ਲਈ ਨਿਸ਼ਚੈ ਹੀ ਲਾਭਦਾਇਕ ਸਿੱਧ ਹੋ ਸਕਦੀਆਂ ਹਨ।

**ਆਸਾ ਦੀ ਵਾਰ ਦੀ ਕੀਰਤਨ ਚੌਕੀ ਦੀ ਵਿਵਹਾਰਿਕਤਾ**: ਸਿਖ ਕੀਰਤਨ ਪਰੰਪਰਾ ਵਿਚ ਆਸਾ ਦੀ ਵਾਰ ਦੀ ਕੀਰਤਨ ਚੌਕੀ ਦਾ ਵਿਸ਼ੇਸ਼ ਮਹੱਤਵ ਹੈ। ਜਿਹੜੇ ਕੀਰਤਨੀ ਜਥੇ ਆਸਾ ਦੀ ਵਾਰ ਦੇ ਕੀਰਤਨ ਦੀ ਪ੍ਰਵੀਨਤਾ ਰਖਦੇ ਹਨ ਉਨ੍ਹਾਂ ਨੂੰ ਸੰਗਤਾਂ ਵਲੋਂ ਭਰਪੂਰ ਆਸ਼ੀਰਵਾਦ ਪ੍ਰਾਪਤ ਹੁੰਦਾ ਹੈ। ਹਜ਼ੂਰੀ ਰਾਗੀ ਦਾ ਰੁੱਤਬਾ ਪ੍ਰਾਪਤ ਕਰਨ ਲਈ ਆਸਾ ਦੀ ਵਾਰ ਦੀ ਚੌਕੀ ਲਾਉਣ ਵਿਚ ਮੁਹਾਰਤ ਆਉਣੀ ਲਾਜ਼ਮੀ ਹੈ।

ਆਸਾ ਦੀ ਵਾਰ ਦੀ ਕੀਰਤਨ ਚੌਕੀ ਦੇ ਆਰੰਭ ਵਿਚ ਰਾਗੀ ਸਿੰਘ ਮੰਗਲਾਚਰਣ ਤੋਂ ਬਾਅਦ ਪਹਿਲੇ ਛੱਕੇ ਦੇ ਨਾਲ ਜੋੜਿਆ ਗਿਆ ਗੁਰੂ ਰਾਮਦਾਸ ਜੀ ਦੁਆਰਾ ਉਚਾਰਿਆ ਰਾਗ ਆਸਾ ਵਿਚ ਪਹਿਲਾ ਛੰਤ '੧ਓ ਸਤਿਗੁਰ ਪ੍ਰਸਾਦਿ॥ ਆਸਾ ਮਹਲਾ ੪ ਛੰਤ ਘਰੁ ੪ ॥ ਹਰਿ ਅੰਮ੍ਰਿਤ ਭਿੰਨੇ ਲੋਇਣਾ ਮਨੁ ਪ੍ਰੇਮਿ ਰਤੰਨਾ ਰਾਮ ਰਾਜੇ॥ ਮਨੁ ਰਾਮਿ ਕਸਵਟੀ ਲਾਇਆ ਕੰਚਨੁ ਸੋਵਿੰਨਾ॥ ਗੁਰਮੁਖਿ ਰੰਗਿ ਚਲੂਲਿਆ ਮੇਰਾ ਮਨੁ ਤਨੋ ਭਿੰਨਾ॥ ਜਨੁ ਨਾਨਕੁ ਮੁਸਕਿ ਝਕੋਲਿਆ ਸਭੁ ਜਨਮੁ ਧਨੁ ਧੰਨਾ॥੧॥' ਦਾ ਗਾਇਨ ਕੀਤਾ ਜਾਂਦਾ ਹੈ।

ਕੀਰਤਨ ਚੌਕੀ ਦੇ ਪਹਿਲੇ ਤੱਤ ਵਜੋਂ ਪ੍ਰਚਲਿਤ ਸ਼ਾਨ ਦਾ ਵਾਦਨ ਆਸਾ ਦੀ ਵਾਰ ਦੀ ਕੀਰਤਨ ਚੌਕੀ ਵਿਚ ਸੁਣਨ ਨੂੰ ਨਹੀਂ ਮਿਲਦਾ। ਕਈ ਕੀਰਤਨੀਏ ਤਾਂ ਮੰਗਲਾਚਰਣ ਦੇ ਰੂਪ ਵਿਚ ਗੁਰੂ ਰਾਮ ਦਾਸ ਜੀ ਛੰਤ ਬਾਣੀ ਤੋਂ ਪਹਿਲਾਂ ਮੰਗਲਾਚਰਣ ਦੇ ਰੂਪ ਵਿਚ ਦਰਜ '੧ੴ ਸਤਿਗੁਰ ਪ੍ਰਸਾਦਿ ॥ਆਸਾ ਮਹਲਾ ੪ ਛੰਤ ਘਰੁ ੪ ॥' ਦੇ ਅਨਿਬੱਧ ਗਾਇਨ ਨਾਲ ਹੀ ਆਸਾ ਦੀ ਵਾਰ ਦੀ ਕੀਰਤਨ ਚੌਕੀ ਦਾ ਆਰੰਭ ਕਰਦੇ ਹਨ।

ਅੰਮ੍ਰਿਤ ਵੇਲੇ ਤੋਂ ਆਰੰਭ ਹੋਈ ਆਸਾ ਦੀ ਵਾਰ ਦਾ ਕੀਰਤਨ ਸੂਰਜ ਚੜ੍ਹਨ ਤਕ ਸੰਪੂਰਨ ਕਰ ਲਿਆ ਜਾਂਦਾ ਹੈ। ਸ੍ਰੀ ਹਰਿਮੰਦਰ ਸਾਹਿਬ ਵਿਖੇ ਮੌਸਮ ਦੀ ਤਬਦੀਲੀ ਦੇ ਨਾਲ ਨਾਲ ਆਸਾ ਦੀ ਵਾਰ ਦੀ ਚੌਕੀ ਦਾ ਸਮਾਂ ਵੀ ਬਦਲਦਾ ਰਹਿੰਦਾ ਹੈ। ਇਹ ਸਮਾਂ ਜੇਠ ਅਤੇ ਹਾੜ ਮਹੀਨਿਆਂ ਵਿਚ ਸਵੇਰੇ 3.00 ਵਜੇ ਤੋਂ 6.00 ਵਜੇ , ਵੈਸਾਖ ਅਤੇ ਸਾਉਣ ਦੇ ਮਹੀਨਿਆਂ ਵਿਚ ਸਵੇਰੇ 3.15 ਤੋਂ 6.15, ਭਾਦਰੋਂ ਅਤੇ ਚੇਤ ਮਹੀਨਿਆਂ ਵਿਚ ਸਵੇਰੇ 3.30 ਤੋਂ 6.30, ਅੱਸੂ ਅਤੇ ਫੱਗਣ ਮਹੀਨਿਆਂ ਵਿਚ ਸਵੇਰੇ 3.45 ਤੋਂ 6.45, ਕੱਤਕ, ਮੱਘਰ, ਪੋਹ ਅਤੇ ਮਾਘ ਮਹੀਨਿਆਂ ਵਿਚ 3.50 ਤੋਂ 7.00 ਵਜੇ ਤਕ ਹੁੰਦਾ ਹੈ।

**ਛੰਤ ਗਾਇਨ**: ਆਸਾ ਦੀ ਵਾਰ ਦੇ ਟਕਸਾਲੀ ਸਰੂਪ ਵਿਚ ਛੰਤ ਨੂੰ ਇਕਤਾਲੇ ਵਿਚ ਨਿਬੱਧ ਕਰਕੇ ਗਾਵਿਆ ਜਾਂਦਾ ਹੈ। ਵਰਤਮਾਨ ਸਮੇਂ ਵੀ ਪਹਿਲੇ ਛੰਤ ਨੂੰ ਇਕਤਾਲੇ ਵਿਚ ਹੀ ਗਾਇਨ ਕਰਨ ਦੀ ਪ੍ਰਥਾ ਹੈ, ਪਰ ਅਗਲੇ ਛੱਕਿਆਂ ਵਿਚ ਹੋਰ ਰਾਗਾਂ ਅਤੇ ਤਾਲਾਂ ਦੀ ਵਰਤੋਂ ਕੀਤੀ ਜਾ ਰਹੀ ਹੈ।

ਆਸਾ ਦੀ ਵਾਰ ਦੇ ਨਾਲ ਸਬੰਧਤ ਛੰਤ ਬਾਣੀ ਚਾਰ ਚਾਰ ਛੰਤਾਂ ਦੇ ਛੇ ਸਮੂਹਾਂ ਦੇ ਰੂਪ ਵਿਚ ਅੰਕਿਤ ਕੀਤੀ ਗਈ ਹੈ। ਹਰਇਕ ਛੰਤ ਵਿਚ ਚਾਰ ਚਾਰ ਤੁਕਾਂ ਦਰਜ ਕੀਤੀਆਂ ਗਈਆਂ ਹਨ। ਛੰਤ ਦੀ ਪਹਿਲੀ ਤੁਕ ਸਥਾਈ ਦੇ ਰੂਪ ਵਿਚ ਗਾਇਨ ਕੀਤੀ ਜਾਂਦੀ ਹੈ, ਜਦਕਿ ਦੂਜੀ ਅਤੇ ਤੀਜੀ ਤੁਕ ਨੂੰ ਅੰਤਰੇ ਦੇ ਰੂਪ ਵਿਚ ਗਾਵਿਆ ਜਾਂਦਾ ਹੈ। ਛੰਤ ਦੀ ਅੰਤਲੀ (ਚੌਥੀ) ਤੁਕ ਨੂੰ ਸਥਾਈ ਵਜੋਂ ਗਾਇਨ ਕਰਦੇ ਹੋਏ ਅੰਤ ਵਿਚ ਤਿਹਾਈ ਦੇ ਰੂਪ ਵਿਚ ਮੁਕਾਅ ਕੀਤਾ ਜਾਂਦਾ ਹੈ। ਇਹ ਮੁਕਾਅ ਆਮਤੌਰ 'ਤੇ ਚੌਥੀ ਤੁਕ ਦੇ ਪਹਿਲੇ ਹਿੱਸੇ ਦੀ ਤਿਹਾਈ ਬਣਾ ਕੇ ਕੀਤਾ ਜਾਂਦਾ ਹੈ, ਜਿਸ ਨਾਲ ਇਸ ਤੁਕ ਦਾ ਅੰਤਲਾ ਭਾਗ ਤਿਹਾਈ ਦਾ ਹਿੱਸਾ ਨਾ ਬਣਨ ਕਾਰਣ ਤੁਕ ਵਿਚਾਲੇ ਹੀ ਛਡ ਦਿਤੀ ਜਾਂਦੀ ਹੈ। ਕੀਰਤਨੀ ਸਿੰਘਾਂ ਨੂੰ ਚਾਹੀਦਾ ਹੈ ਕਿ ਛੰਤ ਦੀ

ਅੰਤਲੀ ਤੁਕ ਦੇ ਦੂਸਰੇ ਹਿੱਸੇ ਦੀ ਤਿਹਾਈ ਬਣਾ ਕੇ ਛੰਤ ਦੀ ਸਮਾਪਤੀ ਕਰਣ ਤਾਂ ਜੋ ਸੰਪੂਰਣ ਤੁਕ ਦਾ ਗਾਇਨ ਨਿਰੰਤਰਤਾ ਨਾਲ ਕੀਤਾ ਜਾ ਸਕੇ।

**ਸਲੋਕ ਚੁੱਕਣਾ**: ਛੰਤ ਗਾਇਨ ਉਪਰੰਤ ਛੱਕੇ ਦੇ ਦੂਜੇ ਚਰਣ ਵਜੋਂ ਸਲੋਕ ਦਾ ਗਾਇਨ ਕੀਤਾ ਜਾਂਦਾ ਹੈ। ਜਿਸ ਰਾਗ ਵਿਚ ਛੰਤ ਦਾ ਗਾਇਨ ਕੀਤਾ ਜਾਂਦਾ ਹੈ, ਓਸੇ ਰਾਗ ਵਿਚ ਹੀ ਸਲੋਕ ਦਾ ਗਾਇਨ ਕੀਤਾ ਜਾਂਦਾ ਹੈ। ਜਿਸ ਸੁਰ 'ਤੇ ਛੰਤ ਗਾਇਨ ਸਮਾਪਤ ਕੀਤਾ ਜਾਂਦਾ ਹੈ ਉਸ ਨਾਲ ਸੰਵਾਦ ਰੱਖਣ ਵਾਲੇ ਸੁਰ ਤੋਂ ਸਹਾਇਕ ਰਾਗੀ (ਸਹਿ ਕੀਰਤਨਕਾਰ) ਸਲੋਕ ਗਾਇਨ ਆਰੰਭ ਕਰਦਾ ਹੈ। ਇਸ ਕ੍ਰਿਆ ਨੂੰ ਗੁਰਮਤਿ ਸੰਗੀਤ ਪਰੰਪਰਾ ਦੇ ਕੀਰਤਨਕਾਰਾਂ ਵਲੋਂ ਸਲੋਕ ਚੁੱਕਣਾ ਆਖਿਆ ਜਾਂਦਾ ਹੈ। ਆਸਾ ਦੀ ਵਾਰ ਵਿਚ ਸਲੋਕ ਗਾਇਨ ਦਾ ਮੌਲਿਕ ਸੰਗੀਤ ਵਿਧਾਨ ਹੈ। ਸਲੋਕ ਦੇ ਗਾਇਨ ਦੇ ਨਾਲ ਨਾਲ ਵਿਲੰਬਿਤ ਲੈਯ ਵਿਚ ਪਉੜੀ ਤਾਲ ਦਾ ਵਾਦਨ ਚਲਦਾ ਰਹਿੰਦਾ ਹੈ। ਭਾਵੇਂ ਸਲੋਕ ਗਾਇਨ ਅਨਿਬਧ ਰੂਪ ਵਿਚ ਕੀਤਾ ਜਾਂਦਾ ਹੈ ਪਰ ਹਰ ਸਲੋਕ ਦੀ ਅੰਤਲੀ ਤੁਕ ਦੀ ਸਮਾਪਤੀ ਚਲ ਰਹੀ ਲੈਯ ਨਾਲ ਮਿਲਾ ਕੇ ਸਲੋਕ ਦੀ ਸਮਾਪਤੀ 'ਤੇ ਤਾਲ ਦੇ ਸਮ ਨਾਲ ਹੁੰਗਾਰਾ ਭਰਿਆ ਜਾਂਦਾ ਹੈ। ਆਸਾ ਦੀ ਵਾਰ ਦੇ ਹਰ ਛੱਕੇ ਵਿਚ ਦੋ ਜਾਂ ਦੋ ਤੋਂ ਵੱਧ ਸਲੋਕ ਹੁੰਦੇ ਹਨ। ਜਦ ਜਥੇਦਾਰ ਰਾਗੀ ਜਾਂ ਸਹਾਇਕ ਰਾਗੀ ਸਿੰਘ ਆਪਣੇ ਸਲੋਕ ਦਾ ਮੁਕਾਅ ਕਰਦਾ ਹੈ ਤਾਂ ਦੂਸਰਾ ਰਾਗੀ ਅਗਲੇ ਸਲੋਕ ਦਾ ਗਾਇਨ ਆਰੰਭ ਕਰਦਾ ਹੈ। ਇਹ ਵਿਧੀ ਪਉੜੀ ਤੋਂ ਪਹਿਲਾਂ ਦਰਜ ਸਾਰੇ ਸਲੋਕਾਂ ਦੇ ਗਾਇਨ ਹਿਤ ਕਾਰਜਸ਼ੀਲ ਰਹਿੰਦੀ ਹੈ।

ਸਲੋਕ ਗਇਨ ਲਈ ਨਵ-ਸਿਖਿਆਰਥੀਆਂ ਲਈ ਕੁਝ ਨੁਕਤੇ ਅੱਗੇ ਦਰਜ ਕੀਤੇ ਜਾ ਰਹੇ ਹਨ, ਜੋ ਨਿਸ਼ਚੈ ਆਸਾ ਦੀ ਵਾਰ ਦੀ ਸਲੋਕ ਗਾਇਨ ਵਿਧੀ ਦੀ ਜਾਣਕਾਰੀ ਲਈ ਸਹਾਈ ਹੋ ਸਕਦੇ ਹਨ। ਰਾਗ ਦਾ ਮੁੱਢਲਾ ਗਿਆਨ ਰੱਖਣ ਵਾਲੇ ਸਿਖਿਆਰਥੀ ਨੂੰ ਪਹਲਿ ਚਰਣ ਵਿਚ ਆਰੋਹਾਤਮਿਕ ਜਾਂ ਅਵਰੋਹਾਤਮਿਕ ਸੁਰਾਂ ਦਾ ਇਸਤੇਮਾਲ ਕਰਦੇ ਹੋਏ ਇਕ ਸੁਰ 'ਤੇ ਇਕ ਤੁਕ ਦਾ ਗਾਇਨ ਕਰਨਾ ਚਾਹੀਦਾ ਹੈ। ਇਸ ਵਿਧੀ ਰਾਹੀਂ ਗੁਰਬਾਣੀ ਦੇ ਸ਼ੁਧ ਉਚਾਰਣ ਅਤੇ ਰਾਗਦਾਰੀ ਦੀ ਸਮਝ ਵਿਚ ਪਾਰੰਗਤ ਹੋ ਜਾਣ ਮਗਰੋਂ ਸਲੋਕ ਗਾਇਨ ਤਕਨੀਕ ਦੇ ਦੂਜੇ ਚਰਣ ਵਿਚ ਇਸੇ ਤਰ੍ਹਾਂ ਰਾਗ ਦੇ ਸੁਰਾਂ ਦਾ ਪ੍ਰਯੋਗ ਕਰਦੇ ਹੋਏ, ਸਲੋਕ ਦੀ ਇਕ

ਤੁੱਕ ਲਈ ਦੋ ਸੁਰਾਂ ਦਾ ਪ੍ਰਯੋਗ ਕਰਨਾ ਚਾਹੀਦਾ ਹੈ। ਭਾਵ ਸਲੋਕ ਦੀ ਇਕ ਤੁੱਕ ਦੇ ਪਹਿਲੇ ਹਿੱਸੇ ਲਈ ਇਕ ਸੁਰ ਅਤੇ ਦੂਜੇ ਸੁਰ ਲਈ ਦੂਜਾ ਸੁਰ ਪ੍ਰਯੋਗ ਕਰਣਾ ਚਾਹੀਂਦਾ ਹੈ। ਇਸ ਨਾਲ ਸਲੋਕ ਗਾਇਨ ਵਿਚ ਰਾਗ ਦੇ ਤੱਤਾਂ ਦੀ ਕਾਰਜਸ਼ੀਲਤਾ ਵੱਧਦੀ ਜਾਏਗੀ। ਅਗਲੇ ਚਰਣ ਵਿਚ ਰਾਗ ਦੇ ਨਿਯਮਾਂ ਦਾ ਪਾਲਣ ਕਰਦੇ ਹੋਏ ਆਰੰਭਿਕ ਸੁਰ ਤੋਂ ਅਵਰੋਹਾਤਮਿਕ ਸੁਰਾਂ ਦਾ ਪ੍ਰਯੋਗ ਕਰਦੇ ਹੋਏ ਸਲੋਕ ਦਾ ਗਾਇਨ ਕੀਤਾ ਜਾ ਸਕਦਾ ਹੈ। ਜਿਵੇਂ ਜਿਵੇਂ ਰਾਗਦਾਰੀ ਅਤੇ ਗੁਰਬਾਣੀ ਦਾ ਸ਼ੁਧ ਉਚਾਰਣ ਬਣਦਾ ਜਾਏਗਾ, ਉਵੇਂ ਉਵੇਂ ਕੀਰਤਨ ਵਿਚ ਰਸ ਅਤੇ ਭਾਵ ਦਾ ਸਮਾਵੇਸ਼ ਹੁੰਦਾ ਜਾਵੇਗਾ।

**ਪਉੜੀ ਗਾਇਨ ਕਰਨੀ**: ਪਉੜੀ ਵਾਰ ਦਾ ਪ੍ਰਮੁਖ ਅੰਗ ਹੋਣ ਕਾਰਣ ਛੱਕੇ ਦਾ ਕੇਂਦਰੀ ਭਾਵ ਇਸ ਵਿਚ ਨਿਹਤ ਹੁੰਦਾ ਹੈ। ਇਸ ਲਈ ਆਸਾ ਦੀ ਵਾਰ ਦੇ ਗਾਇਨ ਵਿਚ ਪਉੜੀ ਦਾ ਗਾਇਨ ਵਿਸ਼ੇਸ਼ ਮਹੱਤਵ ਰੱਖਦਾ ਹੈ। ਛੰਤ ਅਤੇ ਸਲੋਕ ਦੇ ਗਾਇਨ ਉਪਰੰਤ ਵਾਰ ਦੇ ਮੁੱਖ ਤੱਤ ਵਜੋਂ ਅੰਕਿਤ ਪਉੜੀ ਦਾ ਗਾਇਨ ਕੀਤਾ ਜਾਂਦਾ ਹੈ। ਗੁਰਮਤਿ ਸੰਗੀਤ ਪਰੰਪਰਾ ਦੇ ਅੰਤਰਗਤ ਪਉੜੀ ਗਾਇਨ ਨਾਲ ਪ੍ਰਯੋਗ ਕੀਤੇ ਜਾਣ ਵਾਲੇ ਤਾਲ ਦਾ ਨਾਮਕਰਣ ਵੀ ਪਉੜੀ ਤਾਲ ਹੋ ਗਿਆ ਹੈ। ਇਹ ਤਾਲ ਚਾਰ ਮਾਤਰਾਵਾਂ ਦਾ ਹੁੰਦਾ ਹੈ। ਆਸਾ ਦੀ ਵਾਰ ਦੇ ਆਰੰਭ ਵਿਚ ਅੰਕਿਤ ਸਿਰਲੇਖ 'ਵਾਰ ਸਲੋਕਾ ਨਾਲਿ ਸਲੋਕ ਭੀ ਮਹਲੇ ਪਹਿਲੇ ਕੇ ਲਿਖੇ ਟੁੰਡੇ ਅਸ ਰਾਜੈ ਕੀ ਧੁਨੀ॥' ਦੀ ਕਾਰਜਸ਼ੀਲਤਾ ਪਉੜੀ ਗਾਇਨ ਵਿਚ ਹੀ ਝਲਕਦੀ ਹੈ। ਛੰਤ ਗਾਇਨ ਅਤੇ ਸਲੋਕ ਗਾਇਨ ਦਾ ਟੁੰਡੇ ਅਸਰਾਜੈ ਕੀ ਧੁਨੀ ਨਾਲ ਕੋਈ ਸਬੰਧ ਨਹੀਂ ਹੈ। ਕੇਵਲ ਪਉੜੀ ਗਾਇਨ ਵਿਚ ਇਸ ਧੁਨੀ ਦਾ ਪ੍ਰਯੋਗ ਟਕਸਾਲੀ ਕੀਰਤਨਕਾਰ ਕਰਦੇ ਹਨ।

ਲੋਕ ਅੰਗ ਤੋਂ ਗਾਇਨ ਕੀਤੇ ਜਾਣ ਵਾਲੀ ਇਸ ਸ਼ੈਲੀ ਵਿਚ ਪ੍ਰਯੋਗ ਹੋਣ ਵਾਲੇ ਸੁਰ ਸਮੂਹਾਂ ਵਿਚ ਰਾਗਦਾਰੀ ਦੀਆਂ ਗੁੰਝਲਾਂ ਨਹੀਂ ਹੁੰਦੀਆਂ। ਰਾਗ ਦਾ ਸਾਧਾਰਣ ਪ੍ਰਯੋਗ ਕਰਦਿਆਂ ਬਾਣੀ ਦੇ ਸ਼ੁਧ ਤੇ ਸਪਸ਼ਟ ਉਚਾਰਣ ਵਲ ਵਿਸ਼ੇਸ਼ ਧਿਆਨ ਦਿੱਤਾ ਜਾਂਦਾ ਹੈ। ਪਉੜੀ ਗਾਇਨ ਵਿਚ ਕਿਸੇ ਦੁਸ਼ਮਨ 'ਤੇ ਹਮਲਾ ਕਰਨ ਦੇ ਤੁਲ ਜੋਸ਼ ਪ੍ਰਗਟ ਹੁੰਦਾ ਹੈ, ਇਸੇ ਲਈ ਇਸ ਗਾਇਨ ਸ਼ੈਲੀ ਨੂੰ ਵਾਰ ਦੇ ਨਾਮ ਨਾਲ ਜਾਣਿਆ ਜਾਂਦਾ ਹੈ। ਆਮ ਤੌਰ 'ਤੇ ਵਾਰ ਦਾ ਗਇਨ ਉੱਚੇ ਸੁਰ ਵਿਚ ਕੀਤਾ ਜਾਂਦਾ ਹੈ। ਇਸ ਦੀ ਸੁਰ ਰਚਨਾ ਦਾ ਝੁਕਾਅ

ਵੀ ਤਾਰ ਸਪਤਕ ਵਲ ਹੁੰਦਾ ਹੈ। ਮੁਕਤ ਕੰਠ ਨਾਲ ਉੱਚੇ ਸੁਰ ਵਿਚ, ਤਾਲ ਸਾਜ਼ਾਂ ਦੇ ਖੁਲ੍ਹੇ ਬੋਲਾਂ ਦੀ ਗੂੰਜ ਵਿਚ ਕੀਤਾ ਗਿਆ ਪਉੜੀ ਗਾਇਨ ਸੰਗਤਾਂ ਵਿਚ ਜੋਸ਼ ਭਰ ਦਿੰਦਾ ਹੈ, ਜਿਸ ਨਾਲ ਵੀਰ ਰਸੀ ਮਾਹੌਲ ਦੀ ਸਿਰਜਣਾ ਹੁੰਦੀ ਹੈ। ਅਜਕਲ ਕੁਝ ਰਾਗੀ ਸਿੰਘ ਪਉੜੀ ਗਾਇਨ ਲਈ ਗੀਤ ਜਾਂ ਰੀਤ ਨੁਮਾ ਧੁਨ ਪ੍ਰਯੋਗ ਕਰ ਰਹੇ ਹਨ। ਇਹ ਉਚਿਤ ਨਹੀਂ ਹੈ। ਇਸ ਨਾਲ ਬਾਣੀ ਤਾਂ ਸੰਗਤਾਂ ਤਕ ਪਹੁੰਚ ਜਾਂਦੀ ਹੈ, ਪਰ ਗੁਰੂ ਸਾਹਿਬ ਦੁਆਰਾ ਪ੍ਰਯੋਗ ਕੀਤੀ ਗਈ ਵਾਰ ਸ਼ੈਲੀ ਅਤੇ ਟੁੰਡੇ ਅਸਰਾਜੇ ਦੀ ਧੁਨੀ ਦੀ ਸਾਰਥਕਤਾ ਗੌਣ ਹੋ ਜਾਂਦੀ ਹੈ, ਜਿਸ ਨਾਲ ਵਾਰ ਗਾਇਨ ਲਈ ਜ਼ਰੂਰੀ ਵੀਰ ਰਸੀ ਮਾਹੌਲ ਦੀ ਸਿਰਜਨਾ ਨਹੀਂ ਹੁੰਦੀ। ਵਾਰ ਗਾਇਨ ਦੀ ਆਤਮਾ ਤਾਂ ਵੀਰ ਰਸ ਅਤੇ ਟੁੰਡੇ ਅਸਰਾਜੈ ਕੀ ਧੁਨੀ ਦੀ ਪ੍ਰਸਤੁਤੀ ਨਾਲ ਹੀ ਸੰਭਵ ਹੋ ਸਕਦੀ ਹੈ।

**ਪਉੜੀ ਸੋਧਣੀ**: ਪਉੜੀ ਗਾਇਨ ਵੇਲੇ ਸੰਗਤਾਂ ਵਿਚ ਇਕ ਖ਼ਾਸ ਕਿਸਮ ਦਾ ਉਤਸ਼ਾਹ ਠਾਠਾਂ ਮਾਰ ਰਿਹਾ ਹੁੰਦਾ ਹੈ। ਪਉੜੀ ਗਾਇਨ ਸਮੇਂ ਰਾਗੀ ਸਿੰਘਾਂ ਵਲੋਂ ਪਉੜੀ ਬਾਣੀ ਦਾ ਕੁਝ ਭਾਗ ਦਰੁਤ ਲੈਯ ਵਿਚ ਗਾਇਨ ਕੀਤਾ ਜਾਂਦਾ ਹੈ ਅਤੇ ਕੁਝ ਸਾਧਾਰਣ ਲੈਯ ਵਿਚ ਗਾਇਨ ਕੀਤਾ ਜਾਂਦਾ ਹੈ। ਇਸ ਲਈ ਸਮੁੱਚੀ ਬਾਣੀ ਨੂੰ ਸ਼ੁਧ ਕਰਕੇ ਜਥੇ ਦੇ ਕਿਸੇ ਇਕ ਕੀਰਤਨਕਾਰ ਵਲੋਂ ਸਲੋਕ ਰੂਪ ਵਿਚ ਅਨਿਬੱਧ ਗਾਇਨ ਦੀ ਸ਼ੈਲੀ ਵਿਚ ਪ੍ਰਸਤੁਤ ਕੀਤਾ ਜਾਂਦਾ ਹੈ। ਇਹ ਗਾਇਨ ਆਮਤੌਰ 'ਤੇ ਜਥੇ ਨਾਲ ਜੋੜੀ ਦੀ ਸੰਗਤ ਕਰਨ ਵਾਲੇ ਸਿੰਘ ਵਲੋਂ ਕੀਤਾ ਜਾਂਦਾ ਹੈ। ਇਸ ਗਾਇਨ ਵਿਚ ਪਉੜੀ ਬਾਣੀ ਨੂੰ ਮੁਕਤ ਕੰਠ ਦੁਆਰਾ ਗਾਇਨ ਕਰਦੇ ਹੋਏ ਇਸ ਦੇ ਹਰ ਸ਼ਬਦ/ਅੱਖਰ ਦੇ ਸ਼ੁਧ ਰੂਪ ਨੂੰ ਸੰਗਤਾਂ ਤੱਕ ਪਹੁੰਚਾਣ ਦਾ ਯਤਨ ਕੀਤਾ ਜਾਂਦਾ ਹੈ। ਇਸ ਕ੍ਰਿਆ ਨੂੰ ਪਉੜੀ ਸੋਧਣਾ ਆਖਿਆ ਜਾਂਦਾ ਹੈ।

ਉੱਪਰੋਕਤ ਚਰਚਾ ਤੋਂ ਆਸਾ ਦੀ ਵਾਰ ਦੀ ਕੀਰਤਨ ਚੌਕੀ ਦੇ ਉਦਗਮ ਅਤੇ ਵਿਕਾਸ ਸਬੰਧੀ ਵਿਸ਼ਲੇਸ਼ਣ ਤੋਂ ਸਪਸ਼ਟ ਹੈ ਕਿ ਆਸਾ ਦੀ ਵਾਰ ਦਾ ਗਾਇਨ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ ਆਰੰਭ ਹੋ ਗਿਆ। ਗੁਰੂ ਅਰਜਨ ਦੇਵ ਜੀ ਦੇ ਸਮੇਂ ਆਸਾ ਦੀ ਵਾਰ ਦੇ ਨਾਲ ਗੁਰੂ ਰਾਮਦਾਸ ਜੀ ਦੁਆਰਾ ਉਚਾਰੇ ਗਏ 24 ਛੱਤਾਂ ਦਾ ਗਾਇਨ ਵੀ ਆਰੰਭ ਹੋ ਗਿਆ। ਵਰਤਮਾਨ ਸਮੇਂ ਆਸਾ ਦੀ ਵਾਰ ਦੀ ਕੀਰਤਨ ਚੌਕੀ ਵਿਚ

ਛੱਕਿਆਂ ਨੂੰ ਆਸਾ ਰਾਗ ਦੇ ਨਾਲ ਨਾਲ ਸਮੇਂ ਦੇ ਹੋਰ ਰਾਗਾਂ ਦੇ ਅੰਤਰਗਤ ਗਾਇਨ ਕਰਨ ਦੀ ਰੀਤ ਹੈ। ਆਸਾ ਦੀ ਵਾਰ ਦੇ ਕੀਰਤਨ ਵਿਚ ਛੰਤਾਂ ਦੇ ਭਾਵਾਂ ਅਨੁਸਾਰੀ ਭਾਵ ਰੱਖਣ ਵਾਲੇ ਸ਼ਬਦਾਂ ਦਾ ਗਾਇਨ ਵੀ ਕੀਤਾ ਜਾ ਰਿਹਾ ਹੈ। ਸ਼ਬਦ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸਿਰਲੇਖਾਂ, ਸੰਕੇਤਾਂ ਅਤੇ ਹਵਾਲਿਆਂ 'ਤੇ ਅਧਾਰਿਤ ਗੁਰਮਤਿ ਸੰਗੀਤ ਦੀ ਸ਼ੁਧ ਅਤੇ ਮੌਲਿਕ ਪਰੰਪਰਾ ਅਨੁਸਾਰੀ ਸ਼ਬਦ-ਕੀਰਤਨ ਪ੍ਰਸਤੁਤੀਆਂ ਕਰਨੀਆਂ ਚਾਹੀਦੀਆਂ ਹਨ।

## ਆਸਾ ਰਾਗ – ਮੁੱਢਲੀ ਜਾਣਕਾਰੀ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਿਥੇ ਸਨਾਤਨੀ ਰਾਗਾਂ ਦੀ ਭਰਪੂਰ ਵਰਤੋਂ ਹੋਈ ਹੈ ਉਥੇ ਸਥਾਨਕ ਸੰਗੀਤ ਅਧੀਨ ਪ੍ਰਚੱਲਤ ਦੇਸੀ ਪਰੰਪਰਾ ਦੇ ਰਾਗਾਂ ਨੂੰ ਪ੍ਰਯੋਗ ਕੀਤਾ ਗਿਆ ਹੈ। ਇਸ ਨਾਲ ਸੰਗੀਤ ਦੀ ਸੰਚਾਰ-ਸ਼ਕਤੀ ਵਿਚ ਤੀਬਰਤਾ ਆ ਜਾਂਦੀ ਹੈ। ਆਸਾ ਦੇਸੀ ਰਾਗਾਂ ਦੀ ਸ਼੍ਰੇਣੀ ਦਾ ਮਹੱਤਵਪੂਰਨ ਰਾਗ ਹੈ, ਜਿਸ ਦਾ ਪ੍ਰਯੋਗ ਨਿਤਾਪ੍ਰਤੀ ਦੀ ਕੀਰਤਨ ਮਰਿਯਾਦਾ ਵਿਚ ਸਵੇਰੇ ਆਸਾ ਦੀ ਵਾਰ ਦੀ ਕੀਰਤਨ ਚੌਕੀ ਅਤੇ ਸੰਧਿਆ ਸਮੇਂ ਸੋ-ਦਰੁ ਦੀ ਕੀਰਤਨ ਚੌਕੀ ਵਿਚ ਕੀਤਾ ਜਾਂਦਾ ਹੈ। ਭਾਰਤੀ ਸੰਗੀਤ ਵਿਚ ਕੁਝ ਮੌਸਮੀ ਰਾਗਾਂ ਤੋਂ ਬਿਨਾ ਕਿਸੇ ਵੀ ਰਾਗ ਨੂੰ ਸਵੇਰ ਸ਼ਾਮ ਗਾਇਨ ਕਰਨ ਦੀ ਰੀਤ ਨਹੀਂ ਹੈ, ਪਰ ਆਸਾ ਇਕ ਅਜਿਹਾ ਰਾਗ ਹੈ ਜਿਸ ਦਾ ਗਾਇਨ ਗੁਰਮਤਿ ਸੰਗੀਤ ਪਰੰਪਰਾ ਦੇ ਅੰਤਰਗਤ ਸਵੇਰੇ ਅਤੇ ਸ਼ਾਮ, ਦੋਵੇਂ ਸਮੇ ਕੀਤਾ ਜਾਂਦਾ ਹੈ।

ਹਿੰਦੋਸਤਾਨੀ ਸੰਗੀਤ ਵਿਚ ਰਾਗ ਆਸਾ ਦਾ ਪ੍ਰਚੱਲਨ ਨਹੀਂ ਹੈ। ਰਾਗ ਵਿਆਕਰਣ ਵਿਚ ਰਾਗ ਆਸ਼ਾ ਦੇ ਨਾਂ ਨਾਲ ਵਿਮਲਾਕਾਂਤ ਰਾਇ ਚੌਧਰੀ ਨੇ ਦੋ ਸਰੂਪਾਂ ਦਾ ਵਰਣਨ ਕੀਤਾ ਹੈ, ਜਿਸ ਦੇ ਪਹਿਲੇ ਸਰੂਪ ਵਿਚ ਰਿਸ਼ਭ, ਗੰਧਾਰ, ਧੈਵਤ, ਨਿਸ਼ਾਦ ਕੋਮਲ ਹਨ ਅਤੇ ਦੂਜੇ ਸਰੂਪ ਵਿਚ ਨਿਸ਼ਾਦ ਕੋਮਲ ਕਰਦੇ ਹੋਏ ਇਸ ਰਾਗ ਦੀ ਜਾਤੀ ਔੜਵ-ਸੰਪੂਰਣ ਦੱਸੀ ਗਈ ਹੈ। ਰਾਗ ਆਸ਼ਾ ਦਾ ਦੂਜਾ ਸਰੂਪ ਗੁਰਮਤਿ ਸੰਗੀਤ ਵਿਚ ਪ੍ਰਚੱਲਤ ਰਾਗ ਆਸਾ ਨਾਲ ਮੇਲ ਖਾਂਦਾ ਹੈ। ਪੰਜਾਬ ਦੀ ਸੰਗੀਤ ਪਰੰਪਰਾ ਵਿਚ ਰਾਗ ਆਸਾ ਪ੍ਰਾਚੀਨ ਕਾਲ ਤੋਂ ਲੋਕਪ੍ਰਿਅ ਰਾਗ ਦੇ ਰੂਪ ਵਿਚ ਪ੍ਰਚੱਲਤ ਹੈ। ਸੂਫੀ ਸੰਗੀਤ ਧਾਰਾ ਵਿਚ ਵੀ ਆਸਾ ਰਾਗ ਦਾ ਪ੍ਰਯੋਗ ਕੀਤਾ ਗਿਆ ਹੈ। ਸੂਫੀ ਸੰਤ ਸ਼ੇਖ ਫਰੀਦ ਅਤੇ ਸ਼ਾਹ ਹੁਸੈਨ ਦੀਆਂ ਅਨੇਕਾਂ ਰਚਨਾਵਾਂ ਇਸ ਰਾਗ ਦੇ ਅੰਤਰਗਤ ਪ੍ਰਾਪਤ ਹੁੰਦੀਆਂ ਹਨ। ਸਿੱਖ ਧਰਮ ਦੇ ਸੰਸਥਾਪਕ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਰਚਿਤ ਆਸਾ ਦੀ ਵਾਰ ਬਾਣੀ ਦੇ ਸਿਰਲੇਖ ਵਜੋਂ ਦਰਜ ਹਵਾਲਾ ਰਾਗ ਆਸਾ ਦੀ ਦੇਸੀ ਪਰੰਪਰਾ ਨਾਲ ਸਥਾਪਤੀ ਦੀ ਗਵਾਹੀ ਭਰਦਾ ਹੈ, (ਆਸਾ ਮਹਲਾ ੧॥ ਵਾਰ ਸਲੋਕਾ ਨਾਲਿ ਸਲੋਕ ਭੀ ਮਹਲੇ ਪਹਿਲੇ ਕੇ ਲਿਖੇ ਟੁੰਡੇ ਅਸ ਰਾਜੈ ਕੀ

ਧੁਨੀ॥) ਇਸ ਤੋਂ ਸਿੱਧ ਹੁੰਦਾ ਹੈ ਕਿ ਆਸਾ ਪੰਜਾਬ ਦੀ ਲੋਕ ਧੁਨ ਤੋਂ ਵਿਕਸਤ ਰਾਗ ਹੈ ਅਤੇ ਭਾਰਤੀ ਰਾਗ ਪਰੰਪਰਾ ਨੂੰ ਪੰਜਾਬ ਦਾ ਯੋਗਦਾਨ ਹੈ।

ਭਾਈ ਕਾਨ੍ਹ ਸਿੰਘ 'ਨਾਭਾ' ਅਨੁਸਾਰ, 'ਸੰਪੂਰਣ ਜਾਤਿ ਦੀ ਇੱਕ ਦੇਸੀ (ਦੇਸ਼ੀਯ) ਰਾਗਿਨੀ, ਜੋ ਅੰਮ੍ਰਿਤ ਵੇਲੇ ਆਲਾਪੀ ਜਾਂਦੀ ਹੈ. ਸਤਿਗੁਰੂ ਅੰਗਦ ਦੇਵ ਨੇ ਗੁਰੂ ਨਾਨਕ ਮਹਾਰਾਜ ਦੇ ਸਨਮੁਖ ਅਮ੍ਰਿਤ ਵੇਲੇ ਦੇ ਦੀਵਾਨ ਵਿੱਚ ਆਸਾ ਦੀ ਵਾਰ ਗਾਉਣ ਦੀ ਰੀਤ ਚਲਾਈ. ਗੁਰੂ ਅਰਜਨ ਸਾਹਿਬ ਨੇ ਚੌਥੇ ਸਤਿਗੁਰੂ ਦੇ 24 ਛਕਿਆਂ ਨੂੰ 24 ਪਉੜੀਆਂ ਨਾਲ ਕੀਰਤਨ ਵਿੱਚ ਸ਼ਾਮਿਲ ਕੀਤਾ. ਹੁਣ ਗੁਰੁਦ੍ਵਾਰਿਆਂ ਵਿਚ ਆਸਾ ਦੀ ਵਾਰ ਦਾ ਨਿੱਤ ਕੀਰਤਨ ਹੁੰਦਾ ਹੈ. ਗਾਇੰ ਰਬਾਬੀ ਆਸਾਵਾਰ. (ਗੁ.ਪ੍ਰ.ਸੂ.)' ਗੁਰਮਤਿ ਅਨੁਸਾਰ ਸੋ-ਦਰੁ ਦੀ ਚੌਕੀ ਵੇਲੇ (ਸੰਝ ਸਮੇ) ਭੀ ਆਸਾ ਦਾ ਗਾਉਣਾ ਵਿਧਾਨ ਹੈ. ਇਸ ਰਾਗਿਨੀ ਵਿਚ ਸਾਰੇ ਸੁਰ ਸ਼ੁਧ ਹਨ. ਵਾਦੀ ਰਿਸ਼ਭ, ਸੰਵਾਦੀ ਮਧਮ ਅਤੇ ਗ੍ਰਹਸੁਰ ਸ਼ੜਜ ਹੈ. ਆਸਾ ਦੀ ਸਰਗਮ ਇਹ ਹੈ, ਆਰੋਹੀ ਸਾ ਰੇ ਮ ਪ ਧ ਨੀ ਸਾਂ, ਅਵਰੋਹੀ ਰੇਂ ਸਾਂ ਨੀ ਧ ਪ ਮ ਗ ਰੇ ਸਾ, ਦਈ ਗ੍ਰੰਥਾਂ ਨੇ ਧੈਵਤ ਨੂੰ ਵਾਦੀ ਸੁਰ ਮੰਨਿਆ ਹੈ. ਐਸੀ ਦਸ਼ਾ ਵਿਚ ਗੰਧਾਰ ਸੰਵਾਦੀ ਹੋ ਜਾਂਦਾ ਹੈ. ਇਸ ਦੀ ਆਰੋਹੀ ਤਾਨ ਵਿਚ ਗੰਧਾਰ ਨਹੀਂ ਲਾਉਣਾ ਚਾਹੀਏ. ਅਵਰੋਹੀ ਵਿਚ ਵਰਤਨਾ ਯੋਗ ਹੈ। ਡਾਕਟਰ ਚਰਨ ਸਿੰਘ ਅਨੁਸਾਰ 'ਬੁਧ ਪ੍ਰਕਾਸ਼ ਦਰਪਣ' ਵਿਚ ਆਸਾ ਰਾਗ ਸਬੰਧੀ ਹਵਾਲਾ ਪ੍ਰਾਪਤ ਹੁੰਦਾ ਹੈ ਕਿ, *ਸਿਰੀਰਾਗ ਸੁਰ ਪ੍ਰਥਮ ਹੀ ਦੂਜੇ ਮਾਰੂ ਰਾਗ। ਬਿਬ ਸੁਰ ਮਿਲ ਆਸਾ ਭਈ ਜੋ ਗਾਵੇ ਵਡਭਾਗ* । ਗੁਰੂ ਗ੍ਰੰਥ ਸਾਹਿਬ ਵਿਚ ਦਰਜ ਰਾਗਾਂ ਨੂੰ ਰਾਗ ਰਾਗਨੀ ਦੇ ਬੰਧਨ ਤੋਂ ਮੁਕਤ ਰਖਿਆ ਗਿਆ ਹੈ, ਪਰ ਭਾਈ ਸਾਹਿਬ ਭਾਈ ਡਾਕਟਰ ਵੀਰ ਸਿੰਘ ਅਨੁਸਾਰ ਆਸਾ ਮੇਘ ਰਾਗ ਦੀ ਰਾਗਨੀ ਹੈ। ਉਹਨਾਂ ਦੇ ਵਿਚਾਰ ਅਨੁਸਾਰ ਸਿਰੀ ਰਾਗ ਤੇ ਮਾਰੂ ਮਿਲਕੇ ਮੇਘ ਦੀ ਛਾਇਆ ਕਰਕੇ ਆਸਾ ਦਾ ਸਰੂਪ ਬਣਦਾ ਹੈ।ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਗ ਆਸਾ ਅਧੀਨ ਰਾਗ ਪ੍ਰਕਾਰਾਂ ਵਜੋਂ ਆਸਾਵਰੀ ਅਤੇ ਆਸਾਵਰੀ ਸੁਧੰਗ (ਕੋਮਲ ਰਿਸ਼ਭ ਆਸਾਵਰੀ) ਰਾਗ ਵੀ ਅੰਕਿਤ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗ ਪ੍ਰਬੰਧ ਵਿਚ ਇਸ ਰਾਗ ਨੂੰ ਚੌਥੇ ਸਥਾਨ 'ਤੇ ਪੰਨਾ ੩੪੭ ਤੋਂ ੪੮੮ ਤੱਕ ਪ੍ਰਯੋਗ ਕੀਤਾ ਗਿਆ ਹੈ।

**ਥਾਟ :** ਬਿਲਾਵਲ

**ਆਰੋਹ:** ਸਾ ਰੇ ਮ, ਪ ਧ ਸਾਂ

**ਅਵਰੋਹ:** ਸਾਂ ਨੀ ਧ ਪ ਮ, ਗ ਰੇ, ਸਾ ਰੇ ਗ ਸਾ

**ਮੁਖ ਅੰਗ/ਪਕੜ:** ਮ ਗ, ਸਾ ਰੇ ਗ⁀ਸਾ

**ਵਾਦੀ-ਸੰਵਾਦੀ:** ਸ਼ੜਜ-ਮਧਿਅਮ

**ਸੁਰ:** ਸਾਰੇ ਸੁਰ ਸ਼ੁਧ

**ਵਰਜਿਤ ਸੁਰ:** ਆਰੋਹ ਵਿਚ ਗੰਧਾਰ ਅਤੇ ਨਿਸ਼ਾਦ

**ਜਾਤੀ:** ਔੜਵ-ਸੰਪੂਰਣ

**ਸਮਾ:** ਰਾਤ ਦਾ ਅੰਤਿਮ ਪਹਿਰ/ਸਵੇਰ ਅਤੇ ਸ਼ਾਮ ਦਾ ਸੰਧੀ ਪ੍ਰਕਾਸ਼

**ਸੁਰ ਵਿਸਤਾਰ:**

1. ਸਾ, ਸਾ ਰੇਸਾ, ਸਾ ਰੇ ਗ⁀ਸਾ
ਸਾ, ਮ ਗ, ਸਾ ਰੇ ਗ⁀ਸਾ, ਧ਼ਨ਼ੀ ਪ਼ਧ਼ ਸਾ
ਸਾ ਰੇ ਮ ਪ, ਮ ਗ ਰੇ ਗ ਸਾਰੇ ਗ⁀ਸਾ
2. ਮ, ਪ ਮ, ਪ ਧ ਪ ਮ, ਸਾ⁀ਮ ਗ ਰੇ ਸਾ, ਧ਼ਨ਼ੀ ਪ਼ਧ਼ ਸਾਰੇ ਗ⁀ਸਾ, ਸਾ ਰੇ ਮ ਪ, ਪ ਧ ਪ ਮ, ਮ ਗ, ਮ ਗ ਰੇ ਸਾ ਰੇ ਗ⁀ਸਾ
3. ਧ, ਪ ਧ ਪ, ਧਨੀ ਪਧ ਪ, ਪ ਮਗ, ਰੇ ਸਾਰੇ ਗ⁀ਸਾ
ਸਾ ਰੇ ਮਗ, ਰੇ ਸਾ ਰੇ ਮ ਪ, ਪ ਧ ਪ, ਧਨੀ ਪਧ ਪ, ਧਨੀ ਪਧ ਸਾਂ
ਸਾਂ ਨੀ ਧ ਪ, ਧਨੀ ਪਧ ਪਮ ਗਰੇ ਸਾਰੇ ਗ⁀ਸਾ
4. ਪ ਧ ਨੀ ਧ ਪ, ਮ ਪ ਧ ਸਾਂ, ਸਾਂ ਨੀ ਧ ਪ, ਮ ਪ ਧ, ਪ ਧ ਸਾਂ, ਧ ਨੀ ਪ ਧ ਸਾਂ. ਸਾਂ ਰੇਂਸਾਂ, ਸਾਂ ਰੇਂ ਗਂ ਰੇਂ ਸਾਂ, ਸਾਂ ਰੇਂ ਮਂ, ਗਂ ਰੇਂ ਗਂ⁀ਸਾਂ, ਸਾਂ ਰੇਂ ਸਾਂ ਨੀ ਧ ਪ, ਧ ਪ ਮ ਪ ਮ, ਧ ਪ ਮ ਗ ਰੇ, ਸਾ ਰੇ ਗ⁀ਸ

**ੴ ਸਤਿਗੁਰ ਪ੍ਰਸਾਦਿ॥ ਆਸਾ ਮਹਲਾ ੪ ਛੰਤ ਘਰੁ ੪॥**

**ਹਰਿ ਅੰਮ੍ਰਿਤ ਭਿੰਨੇ ਲੋਇਣਾ** ਮਨੁ ਪ੍ਰੇਮਿ ਰਤੰਨਾ ਰਾਮ ਰਾਜੇ॥
ਮਨੁ ਰਾਮਿ ਕਸਵਟੀ ਲਾਇਆ ਕੰਚਨੁ ਸੋਵਿੰਨਾ॥ ਗੁਰਮੁਖਿ ਰੰਗਿ ਚਲੂਲਿਆ ਮੇਰਾ ਮਨੁ ਤਨੋ ਭਿੰਨਾ॥
ਜਨੁ ਨਾਨਕੁ ਮੁਸਕਿ ਝਕੋਲਿਆ ਸਭੁ ਜਨਮੁ ਧਨੁ ਧੰਨਾ॥੧॥

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥
**ਆਸਾ ਮਹਲਾ ੧॥ ਵਾਰ ਸਲੋਕਾ ਨਾਲਿ ਸਲੋਕ ਭੀ ਮਹਲੇ ਪਹਿਲੇ ਕੇ ਲਿਖੇ ਟੁੰਡੇ ਅਸਰਾਜੈ ਕੀ ਧੁਨੀ ॥**

**ਸਲੋਕੁ ਮ: ੧॥** ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ॥
ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ॥੧॥
**ਮਹਲਾ ੨॥** ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥
ਏਤੇ ਚਾਨਣ **ਹੋਦਿਆਂ** ਗੁਰ ਬਿਨੁ ਘੋਰ ਅੰਧਾਰ॥੨॥
**ਮ: ੧॥** ਨਾਨਕ ਗੁਰੂ ਨ ਚੇਤਨੀ ਮਨਿ ਆਪਣੈ ਸੁਚੇਤ॥ ਛੁਟੇ ਤਿਲ ਬੂਆੜ ਜਿਉ ਸੁੰਞੇ ਅੰਦਰਿ ਖੇਤ॥
ਖੇਤੈ ਅੰਦਰਿ ਛੁਟਿਆ ਕਹੁ ਨਾਨਕ ਸਉ ਨਾਹ॥ ਫਲੀਅਹਿ ਫੁਲੀਅਹਿ ਬਪੁੜੇ ਭੀ ਤਨ ਵਿਚਿ ਸੁਆਹ॥੩॥
**ਪਉੜੀ॥**
**ਆਪੀਨੈ੍ ਆਪੁ ਸਾਜਿਓ** ਆਪੀਨੈ੍ ਰਚਿਓ ਨਾਉ॥ ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥
ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ॥ ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ॥
ਕਰਿ ਆਸਣੁ ਡਿਠੋ ਚਾਉ॥੧॥

| | | | | | | | |
|---|---|---|---|---|---|---|---|
| ਸਾ | ਰੇ-ਸਾ- | ਰੇ - - | ਸਾ -- | ਗ-- | ਗ ਰੇਸਾ | ਰੇ- | ਰੇ ਸਾ- |
| ੧ | ੴ - | ਸਤਿਗੁਰ | ਪ੍ਰਸਾਦਿ | ਆਸਾ | ਮਹਲਾ੪ | ਛੰਤ | ਘਰੁ ੪ |

**ਆਸਾ ਦੀ ਵਾਰ** **ਪਹਿਲਾ ਛੱਕਾ** **ਇਕਤਾਲ**

| × | | 0 | | 2 | | 0 | | 3 | | 4 | |
|---|---|---|---|---|---|---|---|---|---|---|---|
| | | | | | | | | | | ਧ | ਧ |
| | | | | | | | | | | **ਹ** | **ਰਿ** |
| ਪ | ਧ | ਸਾਂ | ਨੀ | ਧ | ਪ | ਮ | - | ਗ | ਰੇ | - | ਸਾ |
| **ਅੰ** | **-** | **-** | **-** | **ਮ੍ਰਿ** | **ਤ** | **ਭਿੰ** | **-** | **-** | **ਨੇ** | **-** | **-** |
| ਰੇ | - | ਰੇ | ਸਾ | - | - | ਮ | ਗ | ਰੇ | ਸਾ | ਧ | ਧ |
| **ਲੋ** | **-** | **ਇ** | **ਣਾ** | **-** | **-** | **-** | **-** | **-** | **-** | **ਮ** | **ਨੁ** |
| ਮ | -ਮ | ਮ | ਮ | ਰੇ | ਮ | ਮ | -ਪ | ਪ | ਪ | ਧ | ਧ |
| **ਪ੍ਰੋ** | **-ਮਿ** | **ਰ** | **ਤੰ** | **ਨਾ** | **-** | **ਰਾ** | **-ਮ** | **ਰਾ** | **ਜੇ** | **ਮ** | **ਨੁ** |
| ਪ | ਧ | -ਸਾਂ | ਨੀ | ਧ | ਪ | ਮ | - | ਗ | ਰੇ | - | ਸਾ |
| **ਰਾ** | **-** | **-ਮਿ** | **-** | **ਕ** | **ਸ** | **ਵ** | **-** | **-** | **ਟੀ** | **-** | **-** |

| × | | 0 | | 2 | | 0 | | 3 | | 4 | |
|---|---|---|---|---|---|---|---|---|---|---|---|
| ਰੇ | – | – | ਸਾ | – | – | ਮ | ਗ | ਰੇ | ਸਾ | ਸਾ | – |
| **ਲਾ** | **–** | **–** | **ਇਆ** | **–** | **–** | **–** | **–** | **–** | **–** | **ਕੰ** | **–** |
| ਮ | ਮ | – | – | ਰੇ | ਮ | ਮਪ | ਪ | – | – | – | – |
| **ਚ** | **ਨੁ** | **–** | **–** | **ਸੋ** | **–** | **ਵਿੰ** | **ਨਾ** | **–** | **–** | **–** | **–** |
| ਪ | ਧ | ਸਾਂ | ਨੀ | ਧ | ਪ | ਮ | – | ਗ | ਰੇ | – | ਸਾ |
| **ਗੁ** | **ਰ** | **ਮੁ** | **ਖਿ** | **–** | **–** | **ਰੰ** | **–** | **–** | **ਗਿ** | **–** | **ਚ** |
| ਰੇ | – | ਰੇ | ਸਾ | – | – | ਮ | ਗ | ਰੇ | ਸਾ | ਸਾ | ਸਾ |
| **ਲੂ** | **–** | **ਲਿ** | **ਆ** | **–** | **–** | **–** | **–** | **–** | **–** | **ਮੇ** | **ਰਾ** |
| ਮ | ਮ | – | ਮ | ਰੇ | ਮ | ਪ | – | ਪ | – | ਸਾ | ਸਾ |
| **ਮ** | **ਨੁ** | **–** | **ਤ** | **ਨੋ** | **–** | **ਭਿੰ** | **–** | **ਨਾ** | **–** | **ਜ** | **ਨੁ** |
| ਪ | ਧ | ਸਾਂ | ਨੀ | ਧ | ਪ | ਮ | ਮ | ਗ | ਰੇ | – | ਸਾ |
| **ਨਾ** | **–** | **–** | **–** | **ਨ** | **ਕੁ** | **ਮੁ** | **ਸ** | **–** | **ਕਿ** | **–** | **ਝ** |
| ਰੇ | – | ਰੇ | ਸਾ | – | – | ਮ | ਗ | ਰੇ | ਸਾ | ਸਾ | ਸਾ |
| **ਕੋ** | **–** | **ਲਿ** | **ਆ** | **–** | **–** | **–** | **–** | **–** | **–** | **ਸ** | **ਭੁ** |
| ਰੇ | ਮ | ਮ | ਮਪ | ਧਨੀ | ਪਧ | ਸਾਂ | – | ਸਾਂਰੇਂ | ਸਾਂਨੀ | ਧਨੀ | ਪਧ |
| **ਜ** | **ਨ** | **ਮੁ** | **ਧ–** | **––** | **ਨੁ–** | **ਧੰ** | **–** | **ਨਾ–** | **––** | **––** | **––** |
| ਸਾਂ | | | | | | | | | | | |
| – | | | | | | | | | | | |

| ਪਉੜੀ (ਪਹਿਲੀ) | | | | | | | |
|---|---|---|---|---|---|---|---|
| × | 0 | × | 0 | × | 0 | × | 0 |
| ਸਾਂ ਸਾਂਨੀ | ਧਨੀ ਪਧ | ਸਾਂਸਾਂ ਸਾਂ | – ਸਾਂ | ਸਾਂ ਸਾਂਨੀ | ਧਨੀ ਪਧ | ਸਾਂ ਸਾਂ | – – |
| **ਆ ਪੀ–** | **ਨੈ– ਆਪੁ** | **ਸਾਜਿ ਓ** | **– ਆ** | **ਪੀ ਨੈ–** | **ਰਚਿ ਓ** | **ਨਾ ਉ** | **– –** |
| ਸਾਂ ਸਾਂਨੀ | ਧਨੀ ਪਧ | ਸਾਂਸਾਂ ਸਾਂ | – ਰੇਂਰੇਂ | ਸਾਂ ਸਾਂਨੀ | ਧਨੀ ਪਧ | ਸਾਂ ਸਾਂ | – – |
| **ਦੂ ਯੀ–** | **ਕੁਦ ਰਤਿ** | **ਸਾਜੀ ਐ** | **– ਕਰਿ** | **ਆ ਸਣੁ** | **ਡਿ– ਠੋ–** | **ਚਾ ਉ** | **– –** |
| ਰੇਂ ਰੇਂ | ਰੇਂਰੇਂ ਰੇਂਸਾਂ | ਸਾਂਰੇਂ ਰੇਂਗਾਂ | ਰੇਂਸਾਂ ਸਾਂਸਾਂ | ਸਾਂ ਸਾਂਨੀ | ਧਨੀ ਪਧ | ਸਾਂ ਸਾਂ | – – |
| **ਦਾ ਤਾ** | **ਕਰ ਤਾ–** | **ਆਪਿ ਤੂੰ–** | **– ਤੁਸਿ** | **ਦੇ ਵਹਿ** | **ਕਰਹਿ –ਪ** | **ਸਾ ਉ** | **– –** |
| ਸਾਂ ਸਾਂਨੀ | ਧਨੀ ਪਧ | ਸਾਂਸਾਂ ਸਾਂ | – ਰੇਂ | ਸਾਂ ਸਾਂਨੀ | ਧਨੀ ਪਧ | ਸਾਂ ਸਾਂ | – – |
| **ਤੂੰ ਜਾ–** | **ਣੋ– ਈ–** | **ਸਭ ਸੈ** | **– ਦੇ** | **ਲੈ ਸਹਿ** | **ਜਿੰ– ਦੁ,ਕ** | **ਵਾ ਉ** | **– –** |
| ਸਾਂਸਾਂ ਸਾਂ | ਸਾਂਸਾ – | ਰੇਂਸਾਂ ਨੀਧ | ਧਨੀ ਪਧ | ਸਾਂ ਸਾਂ | ਧਨੀ ਪਧ | ਸਾਂ ਸਾਂਨੀ | ਧਨੀਨੀ ਪਧ |
| **ਕਰਿ ਆ** | **ਸਣੁ –** | **–– ––** | **ਡਿ– ਠੋ–** | **ਚਾ ਉ** | **ਡਿ– ਠੋ–** | **ਚਾਉ ਕਰਿ** | **ਆਸਣੁ ਡਿਠੋ** |
| ਸਾਂ ਸਾਂ | | | | | | | |
| **ਚਾ ਉ** | | | | | | | |

## ਦੂਜਾ ਛੱਕਾ

**ਹਰਿ ਪ੍ਰੇਮ ਬਾਣੀ ਮਨੁ ਮਾਰਿਆ ਅਣੀਆਲੇ ਅਣੀਆ ਰਾਮ ਰਾਜੇ॥** ਜਿਸੁ ਲਾਗੀ ਪੀਰ ਪਿਰੰਮ ਕੀ ਸੋ ਜਾਣੈ ਜਰੀਆ॥
ਜੀਵਨ ਮੁਕਤਿ ਸੋ ਆਖੀਐ ਮਰਿ ਜੀਵੈ ਮਰੀਆ॥ ਜਨ ਨਾਨਕ ਸਤਿਗੁਰੁ ਮੇਲਿ ਹਰਿ ਜਗੁ ਦੁਤਰੁ ਤਰੀਆ॥੨॥
**ਸਲੋਕੁ ਮ: ੧॥** ਸਚੇ ਤੇਰੇ ਖੰਡ ਸਚੇ ਬ੍ਰਹਮੰਡ॥ ਸਚੇ ਤੇਰੇ ਲੋਅ ਸਚੇ ਆਕਾਰ॥
ਸਚੇ ਤੇਰੇ ਕਰਣੇ ਸਰਬ ਬੀਚਾਰ॥ ਸਚਾ ਤੇਰਾ ਅਮਰੁ ਸਚਾ ਦੀਬਾਣੁ॥
ਸਚਾ ਤੇਰਾ ਹੁਕਮੁ ਸਚਾ ਫੁਰਮਾਣੁ॥ ਸਚਾ ਤੇਰਾ ਕਰਮੁ ਸਚਾ ਨੀਸਾਣੁ॥
ਸਚੇ ਤੁਧੁ ਆਖਹਿ ਲਖ ਕਰੋੜਿ॥ ਸਚੈ ਸਭਿ ਤਾਣਿ ਸਚੈ ਸਭਿ ਜੋਰਿ॥
ਸਚੀ ਤੇਰੀ ਸਿਫਤਿ ਸਚੀ ਸਾਲਾਹ॥ ਸਚੀ ਤੇਰੀ ਕੁਦਰਤਿ ਸਚੇ ਪਾਤਿਸਾਹ॥
ਨਾਨਕ ਸਚੁ ਧਿਆਇਨਿ ਸਚੁ॥ ਜੋ ਮਰਿ ਜੰਮੇ ਸੁ ਕਚੁ ਨਿਕਚੁ॥੧॥
**ਮ:੧॥** ਵਡੀ ਵਡਿਆਈ ਜਾ ਵਡਾ ਨਾਉ॥ ਵਡੀ ਵਡਿਆਈ ਜਾ ਸਚੁ ਨਿਆਉ॥
ਵਡੀ ਵਡਿਆਈ ਜਾ ਨਿਹਚਲੁ ਥਾਉ॥ ਵਡੀ ਵਡਿਆਈ ਜਾਣੈ ਆਲਾਉ॥
ਵਡੀ ਵਡਿਆਈ ਬੁਝੈ ਸਭਿ ਭਾਉ॥ ਵਡੀ ਵਡਿਆਈ ਜਾ ਪੁਛਿ ਨ ਦਾਤਿ॥
ਵਡੀ ਵਡਿਆਈ ਜਾ ਆਪੇ ਆਪਿ॥ ਨਾਨਕ ਕਾਰ ਨ ਕਥਨੀ ਜਾਇ॥ ਕੀਤਾ ਕਰਣਾ ਸਰਬ ਰਜਾਇ॥੨॥
**ਮਹਲਾ ੨॥**
ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ॥ ਇਕਨ੍ਹਾ ਹੁਕਮਿ ਸਮਾਇ ਲਏ ਇਕਨ੍ਹਾ ਹੁਕਮ ਕਰੇ ਵਿਣਾਸੁ॥
ਇਕਨ੍ਹਾ ਭਾਣੈ ਕਢਿ ਲਏ ਇਕਨ੍ਹਾ ਮਾਇਆ ਵਿਚਿ ਨਿਵਾਸੁ॥ ਏਵ ਭਿ ਆਖਿ ਨ ਜਾਪਈ ਜਿ ਕਿਸੈ ਆਣੇ ਰਾਸਿ॥
ਨਾਨਕ ਗੁਰਮੁਖਿ ਜਾਣੀਐ ਜਾ ਕਉ ਆਪਿ ਕਰੇ ਪਰਗਾਸੁ॥੩॥
**ਪਉੜੀ ॥ ਨਾਨਕ ਜੀਅ ਉਪਾਇ ਕੈ** ਲਿਖਿ ਨਾਵੈ ਧਰਮੁ ਬਹਾਲਿਆ॥
ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ॥ ਥਾਉ ਨ ਪਾਇਨਿ ਕੂੜਿਆਰ ਮੁਹ ਕਾਲ੍ਹੈ ਦੋਜਕਿ ਚਾਲਿਆ॥ ਤੇਰੈ ਨਾਇ ਰਤੇ ਸੇ ਜਿਣਿ ਗਏ ਹਾਰਿ ਗਏ ਸਿ ਠਗਣਵਾਲਿਆ॥ ਲਿਖਿ ਨਾਵੈ ਧਰਮੁ ਬਹਾਲਿਆ॥੨॥

| ਆਸਾ ਦੀ ਵਾਰ | | | | | | ਦੂਜਾ ਛੱਕਾ | | | | | | | ਰੂਪਕ |
|---|---|---|---|---|---|---|---|---|---|---|---|---|---|
| × | | | 1 | | 2 | | × | | | 1 | | 2 | |
| ਸਾਸਾ | ਰੇ | ਗਗ | ਰੇ | ਸਾ | ਸਾ | ਸਾ | ਸਾਰੇ | ਮ | ਗ | ਰੇ | – | ਰੇ | ਰੇ |
| ਹਰਿ | ਪ੍ਰੇ | ਮ,ਬਾ | ਣੀ | – | ਮ | ਨੁ | ਮਾ | – | ਰਿ | ਆ | – | ਅ | ਣੀ |
| ਸਾਰੇ | ਗ | ਰੇ | ਸਾ | ਨ਼ੀ | ਧ਼ਪ਼ | ਧ਼ | ਧ਼ | –ਸਾ | ਸਾ | ਸਾ | – | – | – |
| ਆ– | – | ਲੇ | ਅ | ਣੀ | ਆ– | – | ਰਾ | –ਮ | ਰਾ | ਜੇ | – | – | – |
| ਸਾਸਾ | ਰੇ | ਗ | ਰੇ | ਸਾ | ਸਾ | ਸਾ | ਸਾਰੇ | ਮ | ਗ | ਰੇ | – | – | – |
| ਜਿਸੁ | ਲਾ | ਗੀ | ਪੀ | – | ਰ | ਪਿ | ਰੰ | – | ਮ | ਕੀ | – | – | – |
| ਸਾਰੇ | ਗ | ਰੇ | ਸਾ | ਨ਼ੀ | ਧ਼ਪ਼ | ਧ਼ | ਧ਼ | ਸਾ | – | ਸਾ | – | – | – |
| ਸੋ– | – | – | ਜਾ | – | ਣੈ– | – | ਜ | ਰੀ | – | ਆ | – | – | – |
| ਸਾ | ਰੇ | ਗ | ਰੇ | ਸਾ | ਸਾ | ਸਾ | ਸਾਰੇ | ਮ | ਗ | ਰੇ | – | – | – |
| ਜੀ | ਵ | ਨ | ਮੁ | ਕ | ਤਿ | ਸੋ | ਆ– | ਖੀ | – | ਐ | – | – | – |
| ਸਾਰੇ | ਗ | ਰੇ | ਸਾ | ਨ਼ੀ | ਧ਼ਪ਼ | ਧ਼ | ਧ਼ | ਸਾ | ਸਾ | ਸਾ | – | – | – |
| ਮ– | ਰਿ | – | ਜੀ | – | ਵੈ– | – | ਮ | ਰੀ | – | ਆ | – | – | – |
| ਸਾਸਾ | ਰੇ | ਗਗ | ਰੇ | ਸਾ | ਸਾ | ਸਾ | ਸਾਰੇ | ਮ | ਗ | ਰੇਂ | ਰੇ | – | – |
| ਜਨ | ਨਾ | ਨਕ | ਸ | ਤਿ | ਗੁ | ਰੁ | ਮੇ– | – | ਲਿ | ਹ | ਰਿ | – | – |
| ਸਾਰੇ | ਗ | ਰੇ | ਸਾ | ਨ਼ੀ | ਧ਼ਪ਼ | ਧ਼ | ਧ਼ | ਸਾ | ਸਾ | ਸਾ | – | – | – |
| ਜ– | ਗੁ | – | ਦੁ | – | ਤ– | ਰੁ | ਤ | ਰੀ | – | ਆ | – | – | – |

## ਪਉੜੀ (ਦੂਜੀ)

| × | 0 | × | 0 | × | 0 | × | 0 |
|---|---|---|---|---|---|---|---|
| ਸਾਂ ਸਾਂਨੀ | ਧਨੀ ਪਧ | ਸਾਂ ਸਾਂ | - ਸਾਂਸਾਂ | ਸਾਂ ਸਾਂਨੀ | ਧਨੀ ਪਧ | ਸਾਂਸਾਂ ਸਾਂ | - ਸਾਂਸਾਂ |
| **ਨਾ ਨਕ** | **ਜੀਅ -ਉ** | **ਪਾਇ ਕੈ** | **- ਲਿਖਿ** | **ਨਾ ਵੈ-** | **ਧਰ ਮੁ,ਬ** | **ਹਾਲਿ ਆ** | **- ਓਥੈ** |
| ਸਾਂ ਸਾਂਨੀ | ਧਨੀ ਪਧ | ਸਾਂਸਾਂ ਸਾਂ | - ਰੇਂਰੇਂ | ਸਾਂ ਸਾਂਨੀ | ਧਨੀ ਪਧ | ਸਾਂਸਾਂ ਸਾਂ | - - |
| **ਸ ਚੇ-** | **ਹੀ- ਸਚਿ** | **ਨਿਬ ੜੈ** | **- ਚੁਣਿ** | **ਵ ਖਿ,ਕ** | **ਢੇ- ਜਜ** | **ਮਾਲਿ ਆ** | **- -** |
| ਰੇਂ ਰੇਂਰੇਂ | ਰੇਂ ਰੇਂਸਾਂ | ਸਾਂਰੇਂ ਰੇਂਗਾਂ | ਰੇਂਸਾਂ ਸਾਂਸਾਂ | ਸਾਂ ਸਾਂਨੀ | ਧਨੀ ਪਧ | ਸਾਂਸਾਂ ਸਾਂ | - ਸਾਂਸਾਂ |
| **ਥਾ ਉ,ਨ** | **ਪਾ ਇਨਿ** | **ਕੂੜਿ ਆਰ** | **— ਮੁਹ** | **ਕਾ ਲੈ-** | **ਦੋ- ਜਕਿ** | **ਚਾਲਿ ਆ** | **- ਤੇਰੈ** |
| ਸਾਂ ਸਾਂਨੀ | ਧਨੀ ਪਧ | ਸਾਂਸਾਂ ਸਾਂ | - ਰੇਂਰੇਂ | ਸਾਂ ਸਾਂਨੀ | ਧਨੀ ਪਧ | ਸਾਂਸਾਂ ਸਾਂ | - - |
| **ਨਾ ਇ,ਰ** | **ਤੇ- ਸੇ-** | **ਜਿਣਿ,ਗ ਏ** | **- ਹਾਰਿ** | **ਗਏ -ਸੇ** | **ਠ- ਗਣ** | **ਵਾਲਿ ਆ** | **- -** |
| ਸਾਂਸਾਂ ਸਾਂ | ਸਾਂ - | ਰੇਂਸਾਂ ਨੀਧ | ਧਨੀ ਪਧ | ਧਸਾਂ ਸਾਂ | ਧਨੀ ਪਧ | ਸਾਂਸਾਂ ਸਾਂਨੀ | ਧਨੀ ਪਧ |
| **ਲਿਖਿ ਨਾ** | **ਵੈ -** | **— —** | **ਧਰ ਮੁ,ਬ** | **ਹਾਲਿ ਆ** | **ਧਰ ਮੁ,ਬ** | **ਹਾਲਿ ਆ-** | **ਧਰ ਮੁ,ਬ** |
| ਸਾਂਸਾਂ ਸਾਂ | | | | | | | |
| **ਹਾਲਿ ਆ** | | | | | | | |

## ਤੀਜਾ ਛੱਕਾ

**ਹਮ ਮੂਰਖ ਮੁਗਧ ਸਰਣਾਗਤੀ** ਮਿਲੁ ਗੋਵਿੰਦ ਰੰਗਾ ਰਾਮ ਰਾਜੇ॥ਗੁਰਿ ਪੂਰੈ ਹਰਿ ਪਾਇਆ ਹਰਿ ਭਗਤਿ ਇਕ ਮੰਗਾ॥
ਮੇਰਾ ਮਨੁ ਤਨੁ ਸਬਦਿ ਵਿਗਾਸਿਆ ਜਪਿ ਅਨਤ ਤਰੰਗਾ॥ ਮਿਲਿ ਸੰਤ ਜਨਾ ਹਰਿ ਪਾਇਆ ਨਾਨਕ ਸਤਸੰਗਾ॥੩॥
**ਸਲੋਕ** ਮ: ੧॥ ਵਿਸਮਾਦੁ ਨਾਦ ਵਿਸਮਾਦੁ ਵੇਦ॥ ਵਿਸਮਾਦੁ ਜੀਅ ਵਿਸਮਾਦੁ ਭੇਦ॥
ਵਿਸਮਾਦੁ ਰੂਪ ਵਿਸਮਾਦੁ ਰੰਗ॥ ਵਿਸਮਾਦੁ ਨਾਗੇ ਫਿਰਹਿ ਜੰਤ॥
ਵਿਸਮਾਦੁ ਪਉਣੁ ਵਿਸਮਾਦੁ ਪਾਣੀ॥ ਵਿਸਮਾਦੁ ਅਗਨੀ ਖੇਡਹਿ ਵਿਡਾਣੀ॥
ਵਿਸਮਾਦੁ ਧਰਤੀ ਵਿਸਮਾਦੁ ਖਾਣੀ॥ ਵਿਸਮਾਦੁ ਸਾਦਿ ਲਗਹਿ ਪਰਾਣੀ॥
ਵਿਸਮਾਦੁ ਸੰਜੋਗੁ ਵਿਸਮਾਦੁ ਵਿਜੋਗੁ॥ ਵਿਸਮਾਦੁ ਭੁਖ ਵਿਸਮਾਦੁ ਭੋਗੁ॥
ਵਿਸਮਾਦੁ ਸਿਫਤਿ ਵਿਸਮਾਦੁ ਸਾਲਾਹ॥ ਵਿਸਮਾਦੁ ਉਝੜ ਵਿਸਮਾਦੁ ਰਾਹ॥
ਵਿਸਮਾਦੁ ਨੇੜੈ ਵਿਸਮਾਦੁ ਦੂਰਿ॥ ਵਿਸਮਾਦੁ ਦੇਖੈ ਹਾਜਰਾ ਹਜੂਰਿ॥
ਵੇਖਿ ਵਿਡਾਣੁ ਰਹਿਆ ਵਿਸਮਾਦੁ॥ ਨਾਨਕ ਬੁਝਣੁ ਪੂਰੈ ਭਾਗਿ॥੧॥ਮ: ੧॥
ਕੁਦਰਤਿ ਦਿਸੈ ਕੁਦਰਤਿ ਸੁਣੀਐ ਕੁਦਰਤਿ ਭਉ ਸੁਖ ਸਾਰੁ॥ਕੁਦਰਤਿ ਪਾਤਾਲੀ ਆਕਾਸੀ ਕੁਦਰਤਿ ਸਰਬ ਆਕਾਰੁ॥
ਕੁਦਰਤਿ ਵੇਦ ਪੁਰਾਣ ਕਤੇਬਾ ਕੁਦਰਤਿ ਸਰਬ ਵੀਚਾਰੁ॥ ਕੁਦਰਤਿ ਖਾਣਾ ਪੀਣਾ ਪੈਨ੍ਣੁ ਕੁਦਰਤਿ ਸਰਬ ਪਿਆਰੁ॥
ਕੁਦਰਤਿ ਜਾਤੀ ਜਿਨਸੀ ਰੰਗੀ ਕੁਦਰਤਿ ਜੀਅ ਜਹਾਨ॥
ਕੁਦਰਤਿ ਨੇਕੀਆ ਕੁਦਰਤਿ ਬਦੀਆ ਕੁਦਰਤਿ ਮਾਨੁ ਅਭਿਮਾਨੁ॥
ਕੁਦਰਤਿ ਪਉਣੁ ਪਾਣੀ ਬੈਸੰਤਰੁ ਕੁਦਰਤਿ ਧਰਤੀ ਖਾਕੁ॥
ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ ਪਾਕੀ ਨਾਈ ਪਾਕੁ॥ ਨਾਨਕ ਹੁਕਮੈ ਅੰਦਰਿ ਵੇਖੈ ਵਰਤੈ ਤਾਕੋ ਤਾਕੁ॥੨॥
**ਪਉੜੀ॥** **ਆਪੀਨੈ ਭੋਗ ਭੋਗਿ ਕੈ** ਹੋਇ **ਭਸਮੜਿ** ਭਉਰੁ ਸਿਧਾਇਆ॥
ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ॥ ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ॥ **ਥਾਉ** ਨ ਹੋਵੀ **ਪਉਦੀਈ** ਹੁਣਿ ਸੁਣੀਐ ਕਿਆ ਰੂਆਇਆ॥ ਮਨਿ ਅੰਧੈ ਜਨਮੁ ਗਵਾਇਆ॥੩॥

| ਆਸਾ ਦੀ ਵਾਰ | | | | | | ਤੀਜਾ ਛੱਕਾ | | | | | | | ਤਲਵਾੜਾ(ਅੱਠ ਮਾਤਰਾ) | | |
|---|---|---|---|---|---|---|---|---|---|---|---|---|---|---|---|
| × | | | | 0 | | | | × | | | | 0 | | | |
| ਮਮ | ਮ | ਮ | ਮ | ਮਮ | ਮ | ਮ | ਮ | ਗ | ਰੇਸਾ | ਰੇ | ਗ | - | -ਰੇ | ਸਾਨ਼ੀ | ਧ਼ |
| ਹਮ | ਮੂ | ਰ | ਖ | ਮੁਗ | ਧ | ਸ | ਰ | ਣਾ | -ਗੰ | ਤੀ | - | - | — | ਮਿ- | ਲੁ |
| - | ਧ਼ | ਸਾ | ਸਾ | ਸਾ | ਰੇ | ਗ | ਸਾ | ਰੇ | - | ਸਾ | - | - | - | - | - |
| - | ਗੋ | ਵਿੰ | ਦ | ਰੰ | ਗਾ | ਰਾ | ਮ | ਰਾ | - | ਜੇ | - | - | - | - | - |
| - | ਮ | ਮ | ਮ | ਮ | - | ਮ | ਮ | ਗ | ਰੇਸਾ | ਰੇ | ਗ | - | -ਰੇ | ਸਾਨ਼ੀ | ਧ਼ |
| - | ਗੁ | ਰਿ | ਪੂ | ਰੈ | - | ਹ | ਰਿ | ਪਾ | -- | ਇਆ | - | - | - | -- | -- |
| - | - | ਸਾ | ਸਾ | ਸਾਸਾ | ਰੇ | ਗ | ਸਾ | ਰੇ | - | ਸਾ | - | - | - | - | - |
| - | - | ਹ | ਰਿ | ਭਗ | ਤਿ | ਇ | ਕ | ਮੰ | - | ਗਾ | - | - | - | - | - |
| ਰੇਰੇ | ਮਮ | ਮ | ਮ | ਮ | ਮ | ਮ | ਮ | ਮ | ਪ | ਪ | - | - | - | ਧਪ | ਮ |
| ਮੇਰਾ | ਮਨੁ | ਤ | ਨੁ | ਸ | ਬ | ਦਿ | ਵਿ | ਗਾ | ਸਿ | ਆ | - | - | - | -- | - |
| - | - | ਧ | ਧ | ਧ | ਪ | ਮ | ਮ | ਮ | ਪ | ਪ | - | - | - | - | - |
| - | - | ਜ | ਪਿ | ਅ | ਨ | ਤ | ਤ | ਰੰ | - | ਗਾ | - | - | - | - | - |
| ਮਮ | ਮ | ਮ | ਮ | ਮ | - | ਮ | ਮ | ਗ | ਰੇਸਾ | ਰੇ | ਗ | - | -ਰੇ | ਸਾਨ਼ੀ | ਧ਼ |
| ਮਿਲਿ | ਸੰ | ਤ | ਜ | ਨਾ | - | ਹ | ਰਿ | ਪਾ | -- | ਇਆ | - | - | - | -- | -- |
| - | - | ਸਾ | - | ਸਾ | ਰੇ | ਗ | ਰੇਸਾ | ਰੇ | - | ਸਾ | - | - | - | ਪ਼ | ਧ਼ |
| - | - | ਨਾ | - | ਨ | ਕ | ਸ | ਤ- | ਸੰ | - | ਗਾ | - | - | - | - | - |
| ਸਾ | | | | | | | | | | | | | | | |
| - | | | | | | | | | | | | | | | |

## **ਪਉੜੀ** (ਤੀਜੀ)

| × | | 0 | | × | | 0 | | × | | 0 | | × | | 0 | |
|---|---|---|---|---|---|---|---|---|---|---|---|---|---|---|---|
| ਸਾਂ | ਸਾਂਨੀ | ਧਨੀ | ਪਧ | ਸਾਂਸਾਂ | ਸਾਂ | - | ਸਾਂ | ਸਾਂਸਾਂ | ਸਾਂਨੀ | ਧਨੀ | ਪਧ | ਸਾਂ | ਸਾਂ | - | - |
| **ਆ** | **ਪੀ-** | **ਨੈ-** | **ਭੋਗ** | **ਭੋਗਿ** | **ਕੈ** | **-** | **ਹੋਇ** | **ਭਸ** | **ਮੜਿ** | **ਭਉ** | **ਰੁ,ਸਿ** | **ਧਾ** | **ਇਆ** | **-** | **-** |
| ਸਾਂ | ਸਾਂਨੀ | ਧਨੀ | ਪਧ | ਸਾਂਸਾਂ | ਸਾਂ | - | ਸਾਂਸਾਂ | ਸਾਂ | ਸਾਂਨੀ | ਧਨੀ | ਪਧ | ਸਾਂ | ਸਾਂ | - | ਸਾਂਸਾਂ |
| **ਵ** | **ਡਾ-** | **ਹੋ-** | **ਆ-** | **ਦੁਨੀ** | **ਦਾਰੁ** | **-** | **ਗਲਿ** | **ਸੰ** | **ਗਲੁ** | **ਘ-** | **ਤਿ.ਚ** | **ਲਾ** | **ਇਆ** | **-** | **ਅਗੈ** |
| ਰੇਂਰੇਂ | ਰੇਂ | ਰੇਂ | ਰੇਂਸਾਂ | ਸਾਂਰੇਂ | ਰੇਂਗਾਂ | ਰੇਂਸਾਂ | ਸਾਂ | ਸਾਂ | ਸਾਂਨੀ | ਧਨੀ | ਪਧ | ਸਾਂ | ਸਾਂ | - | - |
| **ਕਰ** | **ਣੀ** | **ਕੀ** | **ਰਤਿ** | **ਵਾਚੀ** | **ਐ-** | **—** | **ਬਹਿ** | **ਲੇ** | **ਖਾ-** | **ਕਰਿ** | **ਸਮ** | **ਝਾ** | **ਇਆ** | **-** | **-** |
| ਸਾਂ | ਸਾਂਨੀ | ਧਨੀ | ਪਧ | ਸਾਂਸਾਂ | ਸਾਂ | - | ਸਾਂਸਾਂ | ਸਾਂਸਾਂ | ਸਾਂਨੀ | ਧਨੀ | ਪਧ | ਸਾਂ | ਸਾਂ | - | - |
| **ਥਾ** | **ਉ,ਨ** | **ਹੋ-** | **ਵੀ-** | **ਪਉਦੀ** | **ਈ** | **-** | **ਹੁਣਿ** | **ਸੁਣੀ** | **ਐ-** | **ਕਿਆ** | **-ਰੂ** | **ਆ** | **ਇਆ** | **-** | **-** |
| ਸਾਂਸਾਂ | ਸਾਂ | ਸਾਂ | - | ਰੇਂਸਾਂ | ਨੀਧ | ਧਨੀ | ਪੰਧ | ਸਾਂ | ਸਾਂ | ਧਨੀ | ਪਧ | ਸਾਂ | ਸਾਂਨੀ | ਧਨੀ | ਪਧ |
| **ਮਨਿ** | **ਅੰ** | **ਧੈ** | **-** | **—** | **—** | **ਜਨ** | **ਮੁ,ਗ** | **ਵਾ** | **ਇਆ** | **ਜਨ** | **ਮੁ,ਗ** | **ਵਾ** | **ਇਆ** | **ਜਨ** | **ਮੁ,ਗ** |
| ਸਾਂ | ਸਾਂ | | | | | | | | | | | | | | |
| **ਵਾ** | **ਇਆ** | | | | | | | | | | | | | | |

## ਚੌਥਾ ਛੱਕਾ

**ਦੀਨ ਦਇਆਲ ਸੁਣਿ ਬੇਨਤੀ** ਹਰਿ ਪ੍ਰਭ ਹਰਿ ਰਾਇਆ ਰਾਮ ਰਾਜੇ॥
ਹਉ ਮਾਗਉ ਸਰਣਿ ਹਰਿ ਨਾਮ ਕੀ ਹਰਿ ਹਰਿ ਮੁਖਿ ਪਾਇਆ॥
ਭਗਤਿ ਵਛਲੁ ਹਰਿ ਬਿਰਦੁ ਹੈ ਹਰਿ ਲਾਜ ਰਖਾਇਆ॥ਜਨੁ ਨਾਨਕੁ **ਸਰਣਾਗਤੀ** ਹਰਿ ਨਾਮਿ ਤਰਾਇਆ॥੪॥੮॥
**ਸਲੋਕ** ਮ: ੧॥ ਭੈ ਵਿਚਿ ਪਵਣੁ ਵਹੈ ਸਦਵਾਉ॥ ਭੈ ਵਿਚਿ ਚਲਹਿ ਲਖ ਦਰੀਆਉ॥
ਭੈ ਵਿਚਿ ਅਗਨਿ ਕਢੈ ਵੇਗਾਰਿ॥ ਭੈ ਵਿਚਿ ਧਰਤੀ ਦਬੀ ਭਾਰਿ॥
ਭੈ ਵਿਚਿ ਇੰਦੁ ਫਿਰੈ ਸਿਰ ਭਾਰਿ॥ ਭੈ ਵਿਚਿ ਰਾਜਾ ਧਰਮੁ ਦੁਆਰੁ॥
ਭੈ ਵਿਚਿ ਸੂਰਜੁ ਭੈ ਵਿਚਿ ਚੰਦੁ॥ ਕੋਹ ਕਰੋੜੀ ਚਲਤ ਨ ਅੰਤੁ॥
ਭੈ ਵਿਚਿ ਸਿਧ ਬੁਧ ਸੁਰ ਨਾਥ॥ ਭੈ ਵਿਚਿ ਆਡਾਣੇ ਆਕਾਸ॥
ਭੈ ਵਿਚਿ ਜੋਧ ਮਹਾਬਲ ਸੂਰ॥ ਭੈ ਵਿਚਿ ਆਵਹਿ ਜਾਵਹਿ ਪੂਰ॥
ਸਗਲਿਆ ਭਉ ਲਿਖਿਆ ਸਿਰਿ ਲੇਖੁ॥ ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ॥੧॥
ਮ: ੧॥ ਨਾਨਕ ਨਿਰਭਉ ਨਿਰੰਕਾਰੁ ਹੋਰਿ ਕੇਤੇ ਰਾਮ ਰਵਾਲ॥
ਕੇਤੀਆ ਕੰਨ੍ ਕਹਾਣੀਆ ਕੇਤੇ ਬੇਦ ਬੀਚਾਰ॥ ਕੇਤੇ ਨਚਹਿ ਮੰਗਤੇ ਗਿੜਿ ਮੁੜਿ ਪੂਰਹਿ ਤਾਲ॥
ਬਾਜਾਰੀ ਬਾਜਾਰ ਮਹਿ ਆਇ ਕਢਹਿ ਬਾਜਾਰ॥ ਗਾਵਹਿ ਰਾਜੇ ਰਾਣੀਆ ਬੋਲਹਿ ਆਲ ਪਤਾਲ॥
ਲਖ ਟਕਿਆ ਕੇ ਮੁੰਦੜੇ ਲਖ ਟਕਿਆ ਕੇ ਹਾਰ॥ ਜਿਤੁ ਤਨਿ ਪਾਈਅਹਿ ਨਾਨਕਾ ਸੇ ਤਨ ਹੋਵਹਿ ਛਾਰ॥
ਗਿਆਨੁ ਨ ਗਲੀਈ ਢੂਢੀਐ ਕਥਨਾ ਕਰੜਾ ਸਾਰੁ॥ ਕਰਮਿ ਮਿਲੈ ਤਾ ਪਾਈਐ ਹੋਰ ਹਿਕਮਤਿ ਹੁਕਮੁ ਖੁਆਰੁ॥੨॥
**ਪਉੜੀ॥ ਨਦਰਿ ਕਰਹਿ ਜੇ ਆਪਣੀ** ਤਾ ਨਦਰੀ ਸਤਿਗੁਰੁ ਪਾਇਆ॥
ਏਹੁ ਜੀਉ ਬਹੁਤੇ ਜਨਮ ਭਰੰਮਿਆ ਤਾ ਸਤਿਗੁਰਿ ਸਬਦੁ ਸੁਣਾਇਆ॥
ਸਤਿਗੁਰ ਜੇਵਡੁ ਦਾਤਾ ਕੋ ਨਹੀ ਸਭਿ ਸੁਣਿਅਹੁ ਲੋਕ ਸਬਾਇਆ॥
ਸਤਿਗੁਰਿ ਮਿਲਿਐ ਸਚੁ ਪਾਇਆ ਜਿਨ੍ੀ ਵਿਚਹੁ ਆਪੁ ਗਵਾਇਆ॥ ਜਿਨਿ ਸਚੋ ਸਚੁ ਬੁਝਾਇਆ॥੪॥

| ਆਸਾ ਦੀ ਵਾਰ | | | | | ਚੌਥਾ ਛੱਕਾ | | | | | | ਦਾਦਰਾ |
|---|---|---|---|---|---|---|---|---|---|---|---|
| × | | | 0 | | | × | | | 0 | | |
| ਸਾ | ਰੇ | ਗ | ਰੇ | -ਸਾ | ਸਾਸਾ | ਰੇ | ਮ | ਮ | ਪ | ਧ | ਧਧ |
| **ਦੀ** | **ਨ** | **ਦਇ** | **ਆ** | **-ਲ** | **ਸੁਣਿ** | **ਬੇ** | **-** | **ਨ** | **ਤੀ** | **-** | **ਹਰਿ** |
| ਪਧ | ਪਧ | ਧਪ | ਮਗ | ਰੇ | ਸਾ | ਸਾਰੇ | ਗਗ | ਸਾਰੇ | ਸਾ | - | - |
| **ਪ੍ਰਭ** | **--** | **ਹਰਿ** | **ਰਾ-** | **ਇਆ** | **-** | **ਰਾ-** | **-ਮ** | **ਰਾ-** | **ਜੇ** | **-** | **-** |
| ਸਾ | ਰੇ | ਗ | ਰੇਰੇ | ਸਾ | ਸਾਸਾ | ਰੇ | ਮ | ਮ | ਪ | ਧ | - |
| **ਹਉ** | **ਮਾ** | **ਗਉ** | **ਸਰ** | **ਣਿ** | **ਹਰਿ** | **ਨਾ** | **-** | **ਮ** | **ਕੀ** | **-** | **-** |
| ਪਧ | ਪਧ | ਧਪ | ਮਗ | ਰੇ | ਸਾ | ਸਾ | ਰੇ | ਗ | ਸਾ | - | - |
| **ਹ-** | **ਰਿ-** | **--** | **ਹ-** | **ਰਿ** | **-** | **ਮੁ** | **ਖਿ** | **ਪਾ** | **ਇਆ** | **-** | **-** |
| ਸਾਂਸਾਂ | ਸਾਂ | ਸਾਂ | ਸਾਂਸਾਂ | ਸਾਂ | ਸਾਂ | ਨੀਨੀ | - | -ਨੀ | ਧ | ਪ | ਮ |
| **ਭਗ** | **ਤਿ** | **ਵ** | **ਛਲੁ** | **ਹ** | **ਰਿ** | **ਬਿਰ** | **-** | **-ਦੁ** | **ਹੈ** | **-** | **-** |
| ਮ | ਮ | - | ਪੰ | ਧਨੀ | ਪਧ | ਪ | - | - | ਪ | - | - |
| **ਹ** | **ਰਿ** | **-** | **ਲਾ** | **-ਜ** | **ਰ-** | **ਖਾ** | **-** | **-** | **ਇਆ** | **-** | **-** |
| ਸਾ | ਰੇ | ਗ | ਰੇਰੇ | ਸਾ | ਸਾ | ਰੇ | ਮ | ਮ | ਪ | ਧ | - |
| **ਜਨੁ** | **ਨਾ** | **-** | **ਨਕੁ** | **ਸ** | **ਰ** | **ਣਾ** | **-** | **ਗ** | **ਤੀ** | **-** | **-** |
| ਪਧ | ਪਧ | ਧਪ | ਮਗ | ਰੇ | -ਸਾ | ਸਾ | ਰੇ | ਗ | ਸਾ | - | - |
| **ਹ-** | **ਰਿ-** | **--** | **ਨਾ-** | **ਮਿ** | **-ਤ** | **ਰਾ** | **-** | **-** | **ਇਆ** | **-** | **-** |

